# ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ

ਭਾਗ-੧

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ਼

੩੧ ਸ਼ੁੱਧ ਰਾਗ ਅਤੇ ੩੧ ਮਿਸ਼ਰਤ ਰਾਗ



ਸੰਪਾਦਕ

ਪ੍ਰਿੰਸੀਪਲ ਸੁਖਵੰਤ ਸਿੰਘ

# GURU NANAK SANGEET PADHTI GRANTH

(Part-1)

ਸੰਪਾਦਕ : ਸੁਖਵੰਤ ਸਿੰਘ
ਪ੍ਰਿੰਸੀਪਲ, ਗੁਰ ਸ਼ਬਦ ਸੰਗੀਤ ਅਕਾਦਮੀ
ਜਵੱਦੀ ਟਕਸਾਲ, ਲੁਧਿਆਣਾ
098150-71645

ਕੀਮਤ : 250/-
ਪ੍ਰਕਾਸ਼ਨ : ਦੂਜੀ ਵਾਰ

© ਪ੍ਰਕਾਸ਼ਕ : ਸੰਤ ਗਿਆਨੀ ਅਮੀਰ ਸਿੰਘ
ਮੁਖੀ, ਜਵੱਦੀ ਟਕਸਾਲ, ਲੁਧਿਆਣਾ
ਗੁਰਦੁਆਰਾ ਗੁਰ ਗਿਆਨ ਪ੍ਰਕਾਸ਼
ਜਵੱਦੀ ਟਕਸਾਲ, ਲੁਧਿਆਣਾ 141013
ਪੰਜਾਬ, ਭਾਰਤ
ਫੋਨ: 0161-2562596, ਫੈਕਸ: 2560533
Email: jawaddi.taksal@gmail.org
Website: www.jawadditaksal.org
www.vismaadnaad.org

ਕੰਪੋਜ਼ਿੰਗ : ਮੀਨਾ-ਹੈਰੇ ਇੰਟਰਪ੍ਰਾਈਜ਼ਜ
ਫੋਨ: 0161-4627057

ਛਾਪਕ : ਸਵਾਮੀ ਪ੍ਰਿੰਟਰਜ਼
ਹੈਬੋਵਾਲ ਕਲਾਂ, ਲੁਧਿਆਣਾ
ਫੋਨ: 0161-2306633, 2311564
Email: swamiprinters@sify.com

# ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ

## 31 ਮੁੱਖ ਰਾਗ ਅਤੇ 31 ਮਿਸ਼ਰਤ ਰਾਗ

ਸੰਪਾਦਕ

ਪ੍ਰਿੰ. ਸੁਖਵੰਤ ਸਿੰਘ

ਗੁਰਦੁਆਰਾ ਗੁਰ ਗਿਆਨ ਪ੍ਰਕਾਸ਼

ਜਵੱਦੀ ਟਕਸਾਲ, ਲੁਧਿਆਣਾ।

ਫੋਨ: 0161-2562596




ਗੁਰਮਤਿ ਸੰਗੀਤ ਦੇ ਦੂਤ ਸੰਤ ਬਾਬਾ ਸੁੱਚਾ ਸਿੰਘ ਜੀ
ਜਵੱਦੀ ਟਕਸਾਲ, ਲੁਧਿਆਣਾ

# ਸਮਰਪਣ

**ਸੰਤ ਬਾਬਾ ਸੁੱਚਾ ਸਿੰਘ ਜੀ**

ਦੀ

ਉਸ ਦਿਬ ਦ੍ਰਿਸ਼ਟੀ ਨੂੰ

ਜਿਨ੍ਹਾਂ ਨੇ ਗੁਰਬਾਣੀ ਨੂੰ ਨਿਰਧਾਰਿਤ ਰਾਗਾਂ

ਵਿਚ ਗਾਇਨ ਕਰਨ ਦੀ ਪ੍ਰੰਪਰਾ ਨੂੰ ਪੁਨਰ

ਸੁਰਜੀਤ ਕੀਤਾ।

# ਬੀਜ ਮੰਤ੍ਰ ਹਰਿ ਕੀਰਤਨ ਗਾਉ

ਸੰਗੀਤ ਵਿਸ਼ਵ ਭਾਸ਼ਾ ਹੈ। ਇਸਦੇ ਮੁੱਖ ਸਵਰ ਸੱਤ ਮੰਨੇ ਗਏ ਹਨ:

ਪੰਚ ਬਾਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ।।

ਸਵਰਾਂ ਦੇ ਘਟਾ ਵਧਾ ਨਾਲ ਰਾਗਾਂ ਦੇ ਸਵਰੂਪ ਅਤੇ ਭੇਦ ਬਣਦੇ ਹਨ। ਰਾਗਾਂ ਦੇ ਭਿੰਨ-ਭਿੰਨ ਪ੍ਰਕਾਰਾਂ ਕਰਕੇ ਹਰ ਜੀਵ ਉੱਤੇ ਰਾਗ ਦਾ ਵੱਖ-ਵੱਖ ਪ੍ਰਭਾਵ ਪੈਂਦਾ ਹੈ। ਵਾਸਤਵ ਵਿੱਚ ਕਿਸੇ ਤਰ੍ਹਾਂ ਦੀ ਉੱਠੀ ਹੋਈ ਅਵਾਜ਼ ਸੰਗੀਤ ਹੈ, ਜਿਸ ਨੂੰ ਧਰਮ ਦੇ ਖੇਤਰ ਵਿੱਚ 'ਨਾਦ' ਕਿਹਾ ਜਾਂਦਾ ਹੈ।

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੋ ਬਿਨੁ ਹਰਿ ਜਾਪਤ ਹੈ ਨਹੀ ਹੋਰ।।

ਪਰਮੇਸ਼ਰ ਆਪਣੀ ਰਚਨਾ ਵਿੱਚ ਸ਼ਬਦ, ਨਾਦ ਅਤੇ ਅਨੁਰਾਗ ਕਰਕੇ ਭਰਪੂਰ ਹੈ। ਗੁਰੂ ਜੀ ਦੇ ਬਚਨ ਹਨ:-

ਹੁਇ ਫੈਲਿਓ ਅਨੁਰਾਗ।।

ਸ਼ਬਦ ਕਰਕੇ ਹੀ ਸ੍ਰਿਸ਼ਟੀ ਦੀ ਰਚਨਾ ਹੋਈ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।।

ਨਿਰਗੁਣ ਤੋਂ ਸਰਗੁਣ ਹੋਣ ਦੀ ਕਿਰਿਆ ਸ਼ਬਦ ਦਾ ਹੀ ਵਿਸਥਾਰ ਹੈ। ਇਵੇਂ ਹੀ ਸਰਗੁਣ ਤੋਂ ਨਿਰਗੁਣ ਵੀ ਸ਼ਬਦ ਰਾਹੀਂ ਹੀ ਹੈ। ਇਸੇ ਲਈ ਸ਼ਬਦ ਜਾਂ ਨਾਦ ਦੇਹਲੀ ਦੀਪਕ (ਦਹਲੀਜ਼ ਤੇ ਰੱਖਿਆ ਦੀਵਾ) ਅਖਵਾਉਂਦਾ ਹੈ, ਜਿਹੜਾ ਅੰਦਰ ਤੇ ਬਾਹਰ ਨੂੰ ਆਪਣੇ ਚਾਨਣ ਨਾਲ ਜੋੜ ਲਵੇ।

ਪਰਮੇਸ਼ਰ ਦੇ ਪਿਆਰਿਆਂ ਨੇ ਆਦਿ ਜੁਗਾਦਿ ਤੋ ਪਰਮੇਸ਼ਰ ਦੀ ਪ੍ਰਾਪਤੀ ਲਈ ਸੰਗੀਤ ਨੂੰ ਭਗਤੀ ਦਾ ਪ੍ਰਮੁੱਖ ਆਧਾਰ ਮੰਨਿਆ ਹੈ। ਭਗਤੀ ਦੀ ਸੰਪੂਰਨਤਾ ਲਈ ਸ਼ਬਦ (ਨਾਮ) ਦੀ ਨਿਰੰਤਰਤਾ, ਇਕਾਗਰਤਾ ਤੇ ਇਕਾਂਤ ਬਹੁਤ ਜ਼ਰੂਰੀ ਹੈ। ਲੈਅ ਸੰਗੀਤ ਦਾ ਪ੍ਰਾਣ ਹੈ। ਜਿਸ ਨਾਲ ਇਕਾਗਰਤਾ ਦ੍ਰਿੜ ਹੋ ਜਾਂਦੀ ਹੈ। ਰੱਬੀ ਸੰਦੇਸ਼ ਦੇ ਰੂਪ ਵਿੱਚ ਪ੍ਰਾਪਤ ਸਮੁੱਚੀ ਗੁਰਬਾਣੀ ਰਾਗਾਤਮਿਕ ਹੈ। ਵਿਚਾਰ ਦੇ ਨਾਲ ਨਾਲ ਗੁਰਬਾਣੀ ਨੂੰ ਨਿਰਧਾਰਤ ਰਾਗ ਵਿੱਚ ਗਾਉਣ ਦਾ ਹੁਕਮ ਹੈ:

ਕਲਿਜੁਗ ਮਹਿ ਕੀਰਤਨ ਪਰਧਾਨਾ।।

ਇਹੀ ਕਾਰਨ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿੱਚ ਅੱਠੇ ਪਹਿਰ ਕੀਰਤਨ ਹੁੰਦਾ ਹੈ। ਕੀਰਤਨ ਦੀ ਮਰਿਯਾਦਾ ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਫਿਰ ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ ਆਪ ਬੰਨ੍ਹੀ। ਅੱਠ ਚੌਂਕੀਆਂ ਕੀਰਤਨ ਦੀਆਂ ਬਣਾਈਆਂ ਅਤੇ ਨਿਰਧਾਰਤ ਸਮੇਂ ਨਿਰਧਾਰਤ ਰਾਗਾਂ ਵਿੱਚ ਕੀਰਤਨ ਕਰਨ ਦੀ ਹਦਾਇਤ ਕੀਤੀ।

ਸਮਾਂ ਬੀਤਣ ਦੇ ਨਾਲ ਨਾਲ ਅਸੀਂ ਇਸ ਹਦਾਇਤ ਨੂੰ ਵਿਸਾਰਦੇ ਹੀ ਚਲੇ ਗਏ। ਨਤੀਜੇ ਵਜੋਂ ਅਸਲ ਸਾਡੇ ਹੱਥੋਂ ਗੁਆਚ ਗਿਆ, ਨਕਲ ਪ੍ਰਧਾਨ ਹੋ ਗਈ।

ਸਤਿਗੁਰ ਜੀ ਦੀ ਬਖਸ਼ੀ ਕੀਰਤਨ ਜੁਗਤ ਅਤੇ ਗੁਰਮਤਿ ਸੰਗੀਤ ਦੀ ਮਰਿਯਾਦਾ ਨੂੰ ਬਹਾਲ ਕਰਨ ਲਈ ੧੯੯੧ ਵਿੱਚ ਅਦਾਰਾ 'ਵਿਸਮਾਦੁ ਨਾਦੁ' ਨੇ "ਅਦੁੱਤੀ ਗੁਰਮਤਿ ਸੰਗੀਤ ਸੰਮੇਲਨ" ਦੀ ਪਰੰਪਰਾ ਆਰੰਭ ਕੀਤੀ। ਜਿਸਨੂੰ ਸਮੁੱਚੇ ਜਗਤ ਵੱਲੋਂ ਭਰਪੂਰ ਹੁੰਗਾਰਾ ਮਿਲਿਆ। ਸੰਗੀਤ ਵਿਸ਼ੇਸ਼ਕਾਂ ਦੁਆਰਾ ਤਿਆਰ ਕੀਤੀ ਗਈ ਰਾਗ ਨਿਰਣਾਇਕ ਕਮੇਟੀ ਵੱਲੋਂ ਨਿਰਧਾਰਤ ਰਾਗ ਸਰੂਪਾਂ ਨੂੰ ਜਿੱਥੇ ੧੬ ਕੈਸਟਾਂ ਦੇ ਆਡੀਓ ਸੈੱਟ ਰਾਹੀਂ ਸੰਭਾਲ ਕੇ ਸੰਗਤਾਂ ਵਿੱਚ ਪਹੁੰਚਾਇਆ ਗਿਆ, ਉੱਥੇ ਅਦੁੱਤੀ ਸੰਮੇਲਨਾਂ ਰਾਹੀਂ ਇਨ੍ਹਾਂ ਰਾਗਾਂ ਨੂੰ ਸੁਨਣ ਤੇ ਮਾਨਣ ਦੀ ਰੁਚੀ ਲੋਕ-ਲਹਿਰ ਬਣ ਕੇ ਉਭਰੀ। ਯੂਨੀਵਰਸਿਟੀਆਂ ਤੇ ਕਾਲਜਾਂ ਨੇ ਸੰਗੀਤ ਦੀ ਪੜ੍ਹਾਈ ਨੂੰ ਉਤਸ਼ਾਹਿਤ ਕਰਨ ਲਈ ਚੋਣਵੇਂ ਵਿਸ਼ੇ ਦੇ ਰੂਪ ਵਿੱਚ ਪਾਠ-ਕ੍ਰਮ ਦਾ ਅੰਗ ਬਣਾਇਆ।

ਉਪਰੋਕਤ ਪ੍ਰਾਪਤੀਆਂ ਉਪਰੰਤ ਇਹ ਲਾਜ਼ਮੀ ਸੀ ਕਿ ਰਾਗਾਂ ਦੇ ਨਿਰਧਾਰਤ ਸਰੂਪ ਲਿੱਪੀ-ਬੱਧ ਕਰਕੇ ਵਿਦਿਆਰਥੀਆਂ, ਖੋਜੀਆਂ, ਰਾਗੀਆਂ, ਅਧਿਆਪਕਾਂ ਤੇ ਸੰਗੀਤ ਪ੍ਰੇਮੀਆਂ ਤਕ ਪਹੁੰਚਾਏ ਜਾਣ। ਅਦਾਰਾ ਵਿਸਮਾਦੁ ਨਾਦ ਨੇ ਆਪਣੇ ਸੀਮਿਤ ਵਸੀਲਿਆਂ ਸੰਗ ਸੰਗਤ ਦੇ ਸਹਿਯੋਗ ਨਾਲ "ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ" ਦਾ ਇਹ ਪਹਿਲਾ ਭਾਗ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲਈ ਹੈ। ਭਵਿੱਖ ਵਿੱਚ ਇਸਦੀ ਪੂਰਨਤਾ ਲਈ ਤੱਤਪਰ ਰਹਾਂਗੇ। ਗੁਣੀਜਨਾਂ ਵੱਲੋਂ ਮਿਲਿਆ ਹਰ ਤਰ੍ਹਾਂ ਦਾ ਹੁੰਗਾਰਾ ਸਾਡੇ ਉਤਸ਼ਾਹ ਵਿੱਚ ਵਾਧਾ ਕਰੇਗਾ।

ਸਤਿਗੁਰੂ ਜੀ ਕਿਰਪਾ ਕਰਕੇ ਇਸ ਕਾਰਜ ਦੀ ਸਫਲਤਾ ਵਿੱਚ ਸਹਾਈ ਹੋਣ, ਇਹੋ ਅਰਦਾਸ ਹੈ।

ਸੁੱਚਾ ਸਿੰਘ
(ਸੰਤ ਬਾਬਾ ਸੁੱਚਾ ਸਿੰਘ ਜੀ)
ਬਾਨੀ, ਜਵੱਦੀ ਟਕਸਾਲ,
ਲੁਧਿਆਣਾ, ਪੰਜਾਬ

# ਵਡੈ ਭਾਗਿ ਪ੍ਰਭ ਕੀਰਤਨ ਗਾਇਆ

ਗੁਰਮਤਿ ਸੰਗੀਤ ਗੁਰੂ ਸਾਹਿਬਾਨ ਦੁਆਰਾ ਪ੍ਰਦਾਨ ਕੀਤੀ ਗਈ ਇੱਕ ਮਹਾਨ ਪਰੰਪਰਾ ਹੈ। ਕੀਰਤਨ ਪਰਮੇਸ਼ਰ ਦੇ ਨਾਲ ਸੰਬੰਧ ਜੋੜਨ ਦਾ ਇੱਕ ਸਰਵ ਸ੍ਰੇਸ਼ਟ ਸਾਧਨ ਹੈ। ਮਨ ਦੇ ਅੰਦਰੂਨੀ ਭਾਵ ਕੀਰਤਨ ਦੀ ਸਹਾਇਤਾ ਨਾਲ ਸਹਿਜੇ ਹੀ ਉਮੜ ਪੈਂਦੇ ਹਨ। ਕਲਿਜੁਗ ਮਹਿ ਕੀਰਤਨ ਪਰਧਾਨਾ।। ਦੇ ਮਹਾ ਵਾਕ ਅਨੁਸਾਰ ਗੁਰਮਤਿ ਸੰਗੀਤਕ ਪਰੰਪਰਾ ਨੂੰ ਸਚਖੰਡ ਵਾਸੀ ਮਹਾਪੁਰਸ਼ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਪੁਨਰ ਸੁਰਜੀਤ ਕੀਤਾ। ਉਹ ਇੱਕ ਅਦਭੁਤ ਉਦਾਹਰਣ ਹੈ। ਗੁਣੀਜਨ ਰਾਗੀਆਂ ਨੇ ਆਪਣੇ ਰਾਗਾਤਮਕ ਗੁਣਾਂ ਨੂੰ ਕੀਰਤਨ ਭਗਤੀ ਵਿੱਚ ਸਮਰਪਿਤ ਕਰਦੇ ਹੋਏ 'ਅਦੁੱਤੀ ਗੁਰਮਤਿ ਸੰਗੀਤ ਸੰਮੇਲਨ' ਦੇ ਰੂਪ ਵਿੱਚ 1991 ਤੋਂ ਸ਼ਬਦ ਕੀਰਤਨ ਦੀ ਲਹਿਰ ਸ਼ੁਰੂ ਕੀਤੀ ਜੋ ਕਿ ਅੱਜ ਵੀ ਨਿਰੰਤਰ ਜਵੱਦੀ ਟਕਸਾਲ ਵਿੱਚ ਵਹਿ ਰਹੀ ਹੈ। ਬਾਬਾ ਜੀ ਦੁਆਰਾ ਆਪਣਾ ਪਵਿੱਤਰ ਸਰੀਰ ਛੱਡਣ ਤੋਂ ਬਾਅਦ ਵਾਹਿਗੁਰੂ ਦੀ ਮਿਹਰ ਅਤੇ ਬਾਬਾ ਜੀ ਦੀ ਭਗਤੀ ਦੇ ਕਾਰਨ ਅੱਜ ਵਰਤਮਾਨ ਵਿੱਚ ਵੀ ਦਾਸ ਨੂੰ ਤੇ ਟਕਸਾਲ ਦੇ ਹੋਰ ਸੇਵਾਦਾਰਾਂ ਨੂੰ ਜੋ ਅਸ਼ੀਰਵਾਦ ਪ੍ਰਾਪਤ ਹੋ ਰਹੇ ਹਨ ਉਸ ਦੇ ਫਲਸਰੂਪ ਗੁਰਮਤਿ ਸੰਗੀਤ ਦਾ ਨਿਰੰਤਰ ਪ੍ਰਵਾਹ ਅੱਜ ਵੀ ਜਵੱਦੀ ਟਕਸਾਲ ਵਿਖੇ ਚੱਲ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਗੀਤ ਪ੍ਰਬੰਧ ਦੇ ਅਨੁਸਾਰ ਰਾਗ (ਮੁੱਖ ਅਤੇ ਮਿਸ਼ਰਤ), ਪੜਤਾਲ, ਧਰੁਪਦ ਸ਼ੈਲੀ, ਗੁਰਬਾਣੀ ਲੋਕ ਅੰਗ, ਰਾਗ ਰਹਿਤ ਬਾਣੀ, ਰਾਗਮਾਲਾ ਦੇ ਰਾਗਾਂ ਦਾ ਗਾਇਨ, ਇਹਨਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੁਆਰਾ ਪੂਰੇ ਵਿਸ਼ਵ ਦੇ ਸਤਿਸੰਗੀ ਅਪਾਰ ਅਨੰਦ ਦੀ ਪ੍ਰਾਪਤੀ ਕਰ ਰਹੇ ਹਨ। ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲੜੀ ਦੇ ਅੰਤਰਗਤ "ਗੁਰੂ ਨਾਨਕ ਸੰਗੀਤ ਪੱਧਤੀ ਗ੍ਰੰਥ ਭਾਗ ਪਹਿਲਾ" ਦੇ ਹੁਣ ਪੂਰੇ ਭਾਰਤ ਅਤੇ ਸੰਸਾਰ ਭਰ ਵਿੱਚ ਪ੍ਰਚਾਰ ਹਿਤ ਸੰਗਤਾਂ ਦੀ ਵਿਸ਼ੇਸ਼ ਮੰਗ 'ਤੇ ਇਸ ਦਾ ਦੂਸਰਾ ਪ੍ਰਕਾਸ਼ਨ ਪ੍ਰਿੰ. ਸੁਖਵੰਤ ਸਿੰਘ ਜੀ ਦੀ ਅਣਥੱਕ ਮਿਹਨਤ ਨਾਲ ਤਿਆਰ ਕੀਤਾ ਗਿਆ ਹੈ। ਦਾਸ ਨੂੰ ਅਤਿ ਪ੍ਰਸੰਨਤਾ ਹੈ ਕਿ ਅੱਜ ਦੇ ਹਰ ਮਹਾਨ ਸੰਗੀਤਕ ਉਸਤਾਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਧੀਬੱਧ, ਪ੍ਰੰਪਰਾਗਤ ਸੰਗੀਤ ਪ੍ਰਣਾਲੀ (ਗੁਰਮਤਿ ਸੰਗੀਤ) ਦੇ ਨਾਲ ਜੁੜ ਕੇ ਇਸ ਮਹਾਨ ਤੇ ਕਠਿਨ ਸ਼ੈਲੀਆਂ ਵਿੱਚ ਵੀ ਗਾਇਨ ਕਰ ਰਹੇ ਹਨ। ਇਸ ਗਾਇਨ ਦੁਆਰਾ ਉਹ ਗੁਰੂ ਸਾਹਿਬਾਨ ਦੀ ਰਚਨਾਤਮਕ ਤੇ ਰਾਗਾਤਮਕ ਬਾਣੀ ਨੂੰ ਪ੍ਰੇਮ ਪੂਰਵਕ ਨਮਨ ਕਰ ਰਹੇ ਹਨ।

ਅੰਤ ਦਾਸ ਪ੍ਰਿੰ. ਸੁਖਵੰਤ ਸਿੰਘ ਅਤੇ ਉਹਨਾਂ ਦੇ ਸਹਿਯੋਗੀਆਂ ਨੂੰ ਵਧਾਈ ਦਿੰਦਾ ਹੋਇਆ ਪਰਮਪਿਤਾ ਵਾਹਿਗੁਰੂ ਅੱਗੇ ਅਰਦਾਸ ਕਰਦਾ ਹੈ ਕਿ ਵਾਹਿਗੁਰੂ ਦਾਸ ਅਤੇ ਸੇਵਾਦਾਰਾਂ 'ਤੇ ਆਪਣੀ ਕਿਰਪਾ ਬਣਾਈ ਰੱਖਣ ਤਾਂ ਕਿ ਸੰਤ ਬਾਬਾ ਸੁੱਚਾ ਸਿੰਘ ਜੀ ਦੁਆਰਾ ਸਥਾਪਿਤ ਕਾਰਜਾਂ ਨੂੰ ਅੱਗੇ ਨਿਰੰਤਰ ਰੱਖਿਆ ਜਾ ਸਕੇ।

ਅਮੀਰ ਸਿੰਘ
(ਸੰਤ ਗਿਆਨੀ ਅਮੀਰ ਸਿੰਘ ਜੀ)
ਮੁਖੀ, ਜਵੱਦੀ ਟਕਸਾਲ,
ਲੁਧਿਆਣਾ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਦੇ ਸਰੂਪ ਨਿਸ਼ਚਿਤ ਕਰਨ ਬਾਰੇ

ਗੁਰਮਤਿ ਸੰਗੀਤ ਦੇ ਇਤਿਹਾਸ ਵਿੱਚ ਸੰਨ ੧੯੯੧ ਦੇ ਸਾਲ ਨੂੰ ਵੱਡੀਆਂ ਪ੍ਰਾਪਤੀਆਂ ਦੇ ਦੌਰ ਦਾ ਆਰੰਭ ਮੰਨਿਆ ਜਾ ਸਕਦਾ ਹੈ ਜਦੋਂ ਵਾਹਿਗੁਰੂ ਜੀ ਨੇ ਆਪਣੇ ਸੇਵਕ ਬਾਬਾ ਸੁੱਚਾ ਸਿੰਘ ਜੀ ਨੂੰ ਪ੍ਰੇਰਿਤ ਕੀਤਾ, ਉਤਸ਼ਾਹ, ਉਦਮ ਤੇ ਬਲ ਬਖਸ਼ਿਆ ਤੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੀ ਲੜੀ ਦਾ ਨਵੰਬਰ, ੧੯੯੧ ਤੋਂ ਪਿੰਡ ਜਵੱਦੀ, ਲੁਧਿਆਣਾ (ਪੰਜਾਬ) ਵਿੱਚ ਆਰੰਭ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਮੁੱਖ ਰਾਗਾਂ ਜਾਂ ਮਿਸ਼ਰਤ ਰਾਗਾਂ, ਰਾਗ ਪ੍ਰਕਾਰਾਂ ਤੇ ਆਧਾਰਿਤ ਕੋਈ ਗੁਰਮਤਿ ਸੰਗੀਤ ਸੰਮੇਲਨ ਹੋਇਆ ਹੋਵੇ, ਐਸਾ ਕੋਈ ਲਿਖਤੀ ਜਾਂ ਪ੍ਰਚਲਿਤ ਕੋਈ ਪ੍ਰਮਾਣ ਨਹੀਂ ਮਿਲਦਾ। ਇਸ ਸੰਮੇਲਨ ਦੀਆਂ ਹੋਰ ਅਨੇਕਾਂ ਤਿਆਰੀਆਂ ਤੋਂ ਬਿਨਾਂ ਮੁੱਖ ਲੋੜ ਸੀ ਕਿ ੩੧ ਗਾਏ ਜਾਣ ਵਾਲੇ ਰਾਗਾਂ ਦੇ ਸਹੀ ਸਰੂਪਾਂ ਨੂੰ ਉਪਲੱਬਧ ਕਰਨਾ। ਇਸ ਮਹਾਨ ਕਾਰਜ ਨੂੰ ਸਿਰੇ ਚਾੜਨ ਲਈ ਦੇਣ ਦੇ ਮਹਾਨ ਸੰਗੀਤਕਾਰ ਪੰਡਿਤ ਦਿਲੀਪ ਚੰਦਰ ਜੀ ਬੇਦੀ ਦੀ ਸਰਪ੍ਰਸਤੀ ਹੇਠ ਇਕ ਰਾਗ ਨਿਰਣਾਇਕ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਵਿੱਚ ਸੰਗੀਤ ਤੇ ਕੀਰਤਨ ਦੇ ਪ੍ਰਸਿੱਧ ਵਿਦਵਾਨਾਂ ਨੂੰ ਜੋੜਿਆ ਗਿਆ ਜਿਨ੍ਹਾਂ ਵਿੱਚ ਪ੍ਰਿੰਸੀਪਲ ਰਜਿੰਦਰ ਸਿੰਘ (ਲਖਨਊ), ਡਾ. ਅਜੀਤ ਸਿੰਘ ਪੈਂਤਲ, ਸਿੰਘ ਬੰਧੂ, ਭਾਈ ਬਲਬੀਰ ਸਿੰਘ ਅੰਮ੍ਰਿਤਸਰ, ਪ੍ਰਿੰਸੀਪਲ ਜਸਵੰਤ ਸਿੰਘ ਭੰਵਰਾ, ਦਾਸ, ਪ੍ਰਿੰਸੀਪਲ ਬਲਦੇਵ ਸਿੰਘ, ਪ੍ਰੋ. ਪਰਮਜੋਤ ਸਿੰਘ ਆਦਿ ਨੂੰ ਜੋੜਿਆ ਗਿਆ। ਇਨ੍ਹਾਂ ਸਭ ਨੇ ਭਾਰਤੀ ਸੰਗੀਤ ਦੇ ਉਪਲੱਬਧ ਗ੍ਰੰਥਾਂ, ਗੁਰਮਤਿ ਸੰਗੀਤ ਦੇ ਗ੍ਰੰਥਾਂ ਤੇ ਪੁਰਾਤਨ ਰਿਕਾਰਡਿਡ ਸ਼ਬਦ ਰੀਤਾਂ ਨੂੰ ਅਧਾਰ ਮੰਨ ਕੇ ਕੁਝ ਅਪ੍ਰਚਲਿਤ ਰਾਗਾਂ ਦੇ ਸਰੂਪਾਂ ਬਾਰੇ ਫੈਸਲੇ ਲਏ।

ਰਾਗ ਦੇਵਗੰਧਾਰ ਭਾਰਤੀ ਸੰਗੀਤ ਵਿੱਚ ਅਪ੍ਰਚਲਿਤ ਦੇ ਕਠਿਨ ਰਾਗਾਂ ਦੀ ਸ਼੍ਰੇਣੀ ਵਿੱਚ ਆਉਂਦਾ ਹੈ। ਜਿਵੇਂ ਕਿ ਇਸਦੇ ਨਾਮ ਤੋਂ ਹੀ ਪਤਾ ਲਗਦਾ ਹੈ ਕਿ ਇਸ ਵਿੱਚ ਦੋਵੇਂ ਗੰਧਾਰ ਪ੍ਰਯੋਗ ਹੁੰਦੇ ਹਨ। ਪਰ ਰਾਗ ਦੇਵਗੰਧਾਰ ਦਾ ਇਕ ਹੀ ਸ਼ਬਦ ਮਹਲਾ ੫ ਦਾ ਅਪੁਨੇ ਹਰਿ ਪਹਿ ਬਿਨਤੀ ਕਹੀਐ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪੰਨਾ ੪੩੧ 'ਤੇ ਅੰਕਿਤ ਹੈ। ਹੋਰ ਬਾਣੀ ਰਾਗ ਦੇਵਗੰਧਾਰੀ ਦੇ ਸਿਰਲੇਖ ਹੇਠ ਹੈ।

ਰਾਗ ਦੇਵੰਗਧਾਰੀ ਦਾ ਸਰੂਪ ਭਾਰਤੀ ਸੰਗੀਤ ਵਿੱਚ ਉਪਲੱਬਧ ਨਹੀਂ ਹੈ। ਗੁਰਮਤਿ ਸੰਗੀਤ ਦੇ ਗ੍ਰੰਥਾਂ ਤੋਂ ਬਿਨਾਂ ਕੁਝ ਰਿਕਾਰਡਿਡ ਬੰਦਸ਼ਾਂ ਸੁਣੀਆਂ ਗਈਆਂ। ਬੇਦੀ ਜੀ ਨੇ ਆਪ ਇਸ ਰਾਗ ਦਾ ਸਹੀ ਸਰੂਪ ਗਾਇਨ ਕਰਕੇ ਦੱਸਿਆ। ਇਸ ਰਾਗ ਵਿੱਚ ਦੋਨੋਂ ਧੈਵਤ, ਦੋਨੋਂ ਨਿਸ਼ਾਦ ਦਾ ਪ੍ਰਯੋਗ ਹੈ। ਆਰੋਹ ਵਿੱਚ ਆਸਾ ਰਾਗ ਤੇ ਅਵਰੋਹ ਵਿੱਚ ਆਸਾਵਰੀ ਦਾ ਇਹ ਇਕ ਸੁੰਦਰ ਮਿਸ਼ਰਨ ਹੈ। ਗੁਰਮਤਿ ਸੰਗੀਤ ਦੇ ਗ੍ਰੰਥਕਾਰਾਂ ਨੇ ਵੀ ਇਸ ਸਰੂਪ ਨੂੰ ਪੁਰਾਤਨ ਤੇ ਠੀਕ ਮੰਨਿਆ ਹੈ ਤੇ ਇਸ ਸਰੂਪ ਦੀਆਂ ਪੁਰਾਤਨ ਸ਼ਬਦ ਬੰਦਸ਼ਾਂ ਦੀ ਰਿਕਾਰਡਿੰਗ ਵੀ ਸੁਣੀ ਗਈ ਅਤੇ ਇਸ ਤੋਂ ਬਿਨਾਂ ਪੰਡਿਤ ਦਿਲੀਪ ਚੰਦਰ ਜੀ ਬੇਦੀ ਰਾਹੀਂ ਇਸ ਸਰੂਪ ਨੂੰ ਹੀ ਪ੍ਰਵਾਨ ਕੀਤਾ ਗਿਆ। ਇਸ

ਤਰ੍ਹਾਂ ਹੀ ਰਾਗ ਮਾਰੂ ਦੇ ਸਰੂਪ ਬਾਰੇ ਸਪੱਸ਼ਟਤਾ ਨਹੀਂ ਹੋ ਰਹੀ ਸੀ। ਬੇਦੀ ਜੀ ਨੇ ਇਸ ਰਾਗ ਦਾ ਸਹੀ ਸਰੂਪ ਭਾਈ ਛੈਲ ਰਬਾਬੀ ਦੀ ਕੋਈ ੭੦ ਸਾਲ ਪਹਿਲਾਂ ਦੀ ਗਾਈ ਹੋਈ ਬੰਦਿਸ਼ ਆਵਣ ਜਾਣ ਰਹਿਉ ਦਾ ਗਾਇਨ ਕਰਕੇ ਰਾਗ ਦੇ ਸਰੂਪ ਨੂੰ ਨਿਖੇੜਿਆ। ਉਹਨਾਂ ਇਹ ਵੀ ਦੱਸਿਆ ਕਿ ਅੰਮ੍ਰਿਤਸਰ ਵਿੱਚ ਇਹ ਸ਼ਬਦ ਰੀਤ ਰਬਾਬੀ ਆਮ ਕਰਕੇ ਕਿਸੇ ਪ੍ਰਾਣੀ ਦੇ ਮ੍ਰਿਤਕ ਸਮੇਂ ਸ਼ਮਸ਼ਾਨ ਭੂਮੀ ਵਿੱਚ ਗਾਇਆ ਕਰਦੇ ਸਨ। ਇਸ ਰਾਗ ਵਿੱਚ ਦੋਨੋਂ ਮਧਿਅਮ, ਦੋਨੋ ਨਿਸ਼ਾਦ ਦਾ ਉਹਨਾਂ ਨੇ ਪ੍ਰਯੋਗ ਕੀਤਾ ਤੇ ਇਸ ਸਰੂਪ ਨੂੰ ਹੀ ਮਾਰੂ ਦਾ ਸਰੂਪ ਮੰਨਿਆ ਗਿਆ। ਭਾਰਤੀ ਸੰਗੀਤ ਵਿੱਚ ਬਸੰਤ ਦਾ ਪ੍ਰਚਲਿਤ ਸਰੂਪ ਪੂਰਵੀ ਥਾਟ ਤੋਂ ਮੰਨਿਆ ਜਾਂਦਾ ਹੈ। ਪਰ ਇਹ ਮਹਿਸੂਸ ਕੀਤਾ ਗਿਆ ਕਿ ਹਰਿਮੰਦਰ ਸਾਹਿਬ ਵਿੱਚ ਰਾਗ ਬਸੰਤ ਦਾ ਜੋ ਪੁਰਾਤਨ ਸਰੂਪ ਚਲਿਆ ਆ ਰਿਹਾ ਹੈ ਉਸ ਨੂੰ ਹੀ ਪ੍ਰਚਾਰ ਵਿੱਚ ਲਿਆਂਦਾ ਜਾਏ। ਅੱਜ ਵੀ ਪੁਰਾਣੇ ਤੇ ਸਿਆਣੇ ਰਾਗੀ ਸਿੰਘ ਬਸੰਤ ਦੇ ਇਸ ਸਰੂਪ ਵਿੱਚ ਹੀ ਸ਼ਬਦ ਗਾਇਨ ਕਰਦੇ ਹਨ। ਇਹ ਬਿਲਾਵਲ ਥਾਟ ਦਾ ਰਾਗ ਹੈ, ਸਾਰੇ ਸਵਰ ਸ਼ੁੱਧ ਪ੍ਰਯੋਗ ਹੁੰਦੇ ਹਨ। ਜਾਤੀ ਔੜਵ-ਸੰਪੂਰਨ ਹੈ ਤੇ ਇਸ ਵਿੱਚ ਮੱਧਮ-ਸ਼ੜਜ ਦਾ ਸਮਵਾਦ ਹੈ। ਰਾਗ ਬਸੰਤ ਦੇ ਇਸ ਸਰੂਪ ਨੂੰ ਹੀ ਦੇਸ਼ ਦੇ ਮਹਾਨ ਕਲਾਕਾਰ ਪੰਡਿਤ ਜਸਰਾਜ ਜੀ ਨੇ ਸਾਲ ੧੯੯੬ ਵਿੱਚ ਆਲ ਇੰਡੀਆ ਰੇਡੀਓ ਦੇ ਨੈਸ਼ਨਲ ਪ੍ਰੋਗਰਾਮ ਵਿੱਚ ਗਾਇਨ ਕੀਤਾ ਤੇ ਇਸਨੂੰ 'ਆਦੀ ਬਸੰਤ' ਦਾ ਨਾਮ ਦਿੱਤਾ ਤੇ ਇਸ ਸਰੂਪ ਨੂੰ ਹੀ ਪ੍ਰਵਾਨਿਆ ਗਿਆ। ਰਾਗ ਮਾਝ ਭਾਰਤੀ ਸੰਗੀਤ ਦੇ ਪ੍ਰਚਾਰ ਵਿੱਚ ਨਹੀਂ ਹੈ। ਇਹ ਰਾਗ ਪੰਜਾਬ ਦੇ ਮਾਝੇ ਦੇ ਇਲਾਕੇ ਦੀ ਲੋਕ-ਧੁਨ 'ਤੇ ਆਧਾਰਿਤ ਹੈ ਤੇ ਗੁਰੂ ਸਾਹਿਬਾਨ ਦੀ ਹੀ ਇਹ ਮਹਾਨ ਦੇਣ ਹੈ। ਖਮਾਜ ਥਾਟ ਤੋਂ ਇਸ ਰਾਗ ਦੀ ਉਪਜ ਮੰਨੀ ਗਈ ਹੈ। ਇਸ ਵਿੱਚ ਦੋਨੋਂ ਗੰਧਾਰ, ਦੋਨੋਂ ਨਿਸ਼ਾਦ ਦਾ ਪ੍ਰਯੋਗ ਕੀਤਾ ਜਾਂਦਾ ਹੈ, ਜਾਤੀ ਔੜਵ-ਸੰਪੂਰਨ, ਆਰੋਹ ਵਿੱਚ ਗੰਧਾਰ ਤੇ ਧੈਵਤ ਵਰਜਿਤ ਤੇ ਰਿਸ਼ਭ-ਪੰਚਮ ਦਾ ਸਮਵਾਦ ਹੈ। ਸੋ ਰਾਗ ਮਾਝ ਦਾ ਇਹੀ ਸਰੂਪ ਮੰਨਿਆ ਗਿਆ। ਰਾਗ ਤੁਖਾਰੀ ਭਾਰਤੀ ਸੰਗੀਤ ਦੇ ਪ੍ਰਚਲਿਤ ਰਾਗਾਂ ਦੀ ਗਨਣਾ ਵਿੱਚ ਨਹੀਂ ਹੈ। ਗੁਰਮਤਿ ਸੰਗੀਤ ਵਿੱਚ ਪ੍ਰਚਲਿਤ ਤੁਖਾਰੀ ਰਾਗ ਦਾ ਸਰੂਪ, ਰਾਗ ਮਧੁਵੰਤੀ ਵਿੱਚ ਪ ਧ ਨੀ ਧ ਪ ਜੋੜਨ ਨਾਲ ਤੁਖਾਰੀ ਦਾ ਸਰੂਪ ਬਣ ਜਾਂਦਾ ਹੈ ਤੇ ਉਸਨੂੰ ਹੀ ਪ੍ਰਵਾਨਿਆ ਗਿਆ ਹੈ। ਇਸ ਵਿੱਚ ਗੰਧਾਰ ਕੋਮਲ, ਮਧਿਅਮ ਤੀਵਰ, ਜਾਤੀ ਔੜਵ ਸੰਪੂਰਨ ਹੈ। ਰਾਗ ਸੂਹੀ ਬਾਰੇ ਕਈ ਵਿਦਵਾਨਾਂ ਨੇ ਰਾਗ ਸੂਹੀ ਜੋ ਕਾਨੜਾ ਦਾ ਇਕ ਪ੍ਰਕਾਰ ਹੈ, ਨੂੰ ਹੀ ਸੂਹੀ ਰਾਗ ਮੰਨਿਆ ਹੈ। ਪਰ ਰਾਗ ਸੂਹੀ ਦਾ ਆਪਣਾ ਵੱਖਰਾ ਸਰੂਪ ਹੈ, ਜੋ ਬਿਲਾਵਲ ਥਾਟ ਦਾ ਰਾਗ ਹੈ। ਅਵਰੋਹ ਵਿੱਚ ਨਿਸ਼ਾਦ ਕੋਮਲ ਦਾ ਪ੍ਰਯੋਗ ਹੁੰਦਾ ਹੈ। ਗੁਰਮਤਿ ਸੰਗੀਤ ਦੇ ਵਿਦਵਾਨਾਂ ਨੇ ਵੀ ਇਸ ਸਰੂਪ ਵਿੱਚ ਬੰਦਸ਼ਾਂ ਦਿੱਤੀਆਂ ਹਨ। ਸੋ ਇਸ ਬਿਲਾਵਲ ਥਾਟ ਦੇ ਸੂਹੀ ਰਾਗ ਨੂੰ ਹੀ ਪ੍ਰਵਾਨਿਆ ਗਿਆ ਹੈ। ਰਾਗ ਗਉੜੀ ਨੂੰ ਪੂਰਵੀ ਅੰਗ ਤੇ ਭੈਰਵ ਅੰਗ ਦੋ ਪ੍ਰਕਾਰਾਂ ਨਾਲ ਗਾਇਆ ਜਾਂਦਾ ਹੈ। ਭਾਰਤੀ ਅਤੇ ਗੁਰਮਤਿ ਸੰਗੀਤ ਦੇ ਵਿਦਵਾਨਾਂ ਨੇ ਭੈਰਵ ਅੰਗ ਦੀ ਗਉੜੀ ਨੂੰ ਜ਼ਿਆਦਾ ਮਾਨਤਾ ਦਿੱਤੀ ਹੈ, ਇਸ ਲਈ ਭੈਰਵ ਅੰਗ ਔੜਵ-ਸੰਪੂਰਨ ਨੂੰ ਹੀ ਪ੍ਰਵਾਨਿਆ ਗਿਆ। ਗੁਰਮਤਿ ਸੰਗੀਤ ਵਿੱਚ ਰਾਗ ਕਾਨੜਾ ਦਾ ਵੀ ਆਪਣਾ ਇੱਕ ਵੱਖਰਾ ਹੀ ਸਰੂਪ ਹੈ, ਜੋ ਭਾਰਤੀ ਸੰਗੀਤ ਦੇ ਪ੍ਰਚਲਿਤ ਕਾਨੜੇ ਦੇ ਪ੍ਰਕਾਰਾਂ ਤੋਂ ਅੱਡ ਹੈ। ਇਸ ਵਿੱਚ ਗੰਧਾਰ ਕੋਮਲ, ਦੋਵੇਂ ਨਿਸ਼ਾਦ ਤੇ ਹੋਰ ਸਭ ਸਵਰ ਸ਼ੁੱਧ ਹਨ। ਧੈਵਤ ਵਰਜਿਤ ਹੋਣ ਕਾਰਨ ਜਾਤੀ ਸ਼ਾੜਵ-ਸ਼ਾੜਵ ਤੇ ਪੰਚਮ ਸ਼ੜਜ਼ ਦਾ ਸੰਵਾਦ ਹੈ।

ਰਾਗ ਸੋਰਠਿ, ਨਟ-ਨਰਾਇਣ, ਬੈਰਾੜੀ, ਮਾਲੀ ਗਉੜਾ, ਪ੍ਰਭਾਤੀ, ਭਾਰਤੀ ਸੰਗੀਤ ਵਿੱਚ

ਇਹ ਅਪ੍ਰਚਲਿਤ ਰਾਗਾਂ ਦੀ ਗਨਣਾ ਵਿੱਚ ਆਉਂਦੇ ਹਨ। ਪਰ ਚੰਗੇ ਵਿਦਵਾਨ ਰਾਗੀ ਸਿੰਘ ਇਨ੍ਹਾਂ ਰਾਗਾਂ ਨੂੰ ਗਾਉਂਦੇ ਹੀ ਹਨ। ਇਹਨਾਂ ਰਾਗਾਂ ਦੇ ਸਰੂਪ ਵੀ ਪੁਰਾਤਨ ਸ਼ਬਦ ਰੀਤਾਂ ਤੇ ਗੁਰਮਤਿ ਸੰਗੀਤ ਦੇ ਗ੍ਰੰਥਾਂ ਨੂੰ ਆਧਾਰ ਮੰਨ ਕੇ ਨਿਸ਼ਚਿਤ ਕੀਤੇ ਗਏ।

ਇਹ ਸਮਾਗਮ ਸਚਮੁੱਚ ਹੀ ਅਦੁੱਤੀ ਸੀ ਜਿਸ ਵਿੱਚ ਲੱਖਾਂ ਦੀ ਗਿਣਤੀ ਵਿੱਚ ਕੀਰਤਨ ਦੇ ਰਸਿਕ ਬੈਰਾਗੀਆਂ ਨੇ ਰਾਗਾਂ 'ਤੇ ਅਧਾਰਿਤ ਕੀਰਤਨ ਦਰਬਾਰ ਦਾ ਅੰਮ੍ਰਿਤ ਰਸ ਪੀਤਾ। ਖੁਨਕ ਨਾਮ ਖ਼ੁਦਾਇਆ ਰਾਹੀਂ ਤਪ ਰਹੇ ਹਿਰਦਿਆਂ ਨੂੰ ਠਾਰਿਆ। ਸੰਗਤ ਦੀ ਜ਼ੋਰਦਾਰ ਮੰਗ ਤੇ ਐਸੇ ਸਮਾਗਮ ਨੂੰ ਹਰ ਸਾਲ ਕਰਵਾਏ ਜਾਣ ਦੀ ਜੈਕਾਰਿਆਂ ਨਾਲ ਪ੍ਰਵਾਨਗੀ ਹੋਈ। ਸੋ 1992 ਦੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿੱਚ ਇਹਨਾਂ ਤਤਕਰੇ ਵਿੱਚ 31 ਮੁੱਖ ਰਾਗਾਂ ਨੂੰ ਛੱਡ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੋਰ 31 ਪ੍ਰਯੋਗ ਹੋਏ ਰਾਗ-ਪ੍ਰਕਾਰਾਂ ਤੇ ਮਿਸ਼ਰਤ ਰਾਗਾਂ 'ਤੇ ਆਧਾਰਿਤ ਸੰਮੇਲਨ ਕਰਾਉਣ ਦਾ ਫੈਸਲਾ ਲਿਆ ਗਿਆ। ਇਸ ਕੰਮ ਨੂੰ ਠੀਕ ਢੰਗ ਨਾਲ ਸਿਰੇ ਚਾੜ੍ਹਨ ਲਈ ਕੁਝ ਕੁ ਹੋਰ ਸੰਗੀਤ ਵਿਦਵਾਨਾਂ ਨੂੰ ਰਾਗ ਨਿਰਣਾਇਕ ਕਮੇਟੀ ਨਾਲ ਜੋੜਿਆ ਗਿਆ। ਜਿਨ੍ਹਾਂ ਵਿੱਚ ਭਾਈ ਅਵਤਾਰ ਸਿੰਘ ਜੀ ਦਿੱਲੀ, ਡਾ. ਗੁਰਨਾਮ ਸਿੰਘ ਜੀ ਪਟਿਆਲਾ, ਪ੍ਰਿੰਸੀਪਲ ਸਮਸ਼ੇਰ ਸਿੰਘ ਜੀ ਕਰੀਰ ਵਰਨਣਯੋਗ ਹਨ।

ਭਾਰਤੀ ਸੰਗੀਤ ਵਿੱਚ ਆਮ ਤੌਰ 'ਤੇ ਦੋ ਨਿਯਮਾਂ ਨੂੰ ਮੁੱਖ ਰੱਖ ਕੇ ਮਿਸ਼ਰਤ ਰਾਗਾਂ ਦਾ ਸਰੂਪ ਬਣਾਇਆ ਜਾਂਦਾ ਹੈ। ਕੁਝ ਰਾਗਾਂ ਵਿੱਚ ਇੱਕ ਰਾਗ ਪੂਰਵਾਂਗ ਵਿੱਚ ਤੇ ਦੂਜਾ ਰਾਗ ਉਤਰਾਂਗ ਵਿੱਚ ਹੋਣ ਨਾਲ ਮਿਸ਼ਰਤ ਰਾਗ ਦਾ ਸਰੂਪ ਬਣ ਜਾਂਦਾ ਹੈ। ਪਰ ਕੁਝ ਐਸੇ ਮਿਸ਼ਰਤ ਰਾਗ ਹਨ, ਜਿਨ੍ਹਾਂ ਵਿੱਚ ਪਹਿਲੇ ਰਾਗ ਦਾ ਆਰੋਹ ਤੇ ਦੂਜੇ ਦਾ ਅਵਰੋਹ ਲਿਆ ਜਾਂਦਾ ਹੈ। ਸੋ ਇਸ ਦੂਜੇ ਨਿਯਮ ਨੂੰ ਮੁੱਖ ਰੱਖ ਕੇ ਅਤੇ ਗੁਰਮਤਿ ਸੰਗੀਤ ਦੀਆਂ ਪੁਰਾਤਨ ਬੰਦਸ਼ਾਂ ਨੂੰ ਅਧਾਰ ਮੰਨ ਕੇ ਮਿਸ਼ਰਤ ਰਾਗਾਂ ਦੇ ਸਰੂਪਾਂ ਲਈ ਨਿਰਣਾ ਲਿਆ ਗਿਆ ਹੈ। ਇਸ ਸ਼੍ਰੇਣੀ ਵਿੱਚ ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਝ, ਗਉੜੀ ਭੀ ਸੋਰਠਿ ਭੀ, ਆਸਾ ਕਾਫ਼ੀ, ਤਿਲੰਗ ਕਾਫ਼ੀ, ਸੂਹੀ ਕਾਫ਼ੀ, ਸੂਹੀ ਲਲਿਤ, ਬਿਲਾਵਲ ਗੌਂਡ, ਮਾਰੂ ਕਾਫ਼ੀ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਵਿਭਾਸ ਤੇ ਬਿਭਾਸ ਪ੍ਰਭਾਤੀ ਇਨ੍ਹਾਂ 15 ਰਾਗਾਂ ਵਿੱਚ ਪਹਿਲੇ ਰਾਗ ਦਾ ਆਰੋਹ ਤੇ ਦੂਜੇ ਦਾ ਅਵਰੋਹ ਲੈਣ ਨਾਲ ਸਰੂਪ ਨਿਸ਼ਚਿਤ ਹੋਏ। ਗਉੜੀ ਦੇ ਹੋਰ ਪ੍ਰਕਾਰ ਜਿਵੇਂ ਗਉੜੀ ਗੁਆਰੇਰੀ, ਗਉੜੀ ਬੈਰਾਗਣਿ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਚੇਤੀ ਆਦਿ ਇਹ ਮਿਸ਼ਰਤ ਰਾਗਾਂ ਦੀ ਸ਼੍ਰੇਣੀ ਵਿੱਚ ਨਹੀਂ ਆਉਂਦੇ, ਕਿਉਂਕਿ ਇਹਨਾਂ ਦਾ ਆਪਣਾ ਇਕ ਸੁਤੰਤਰ ਹੀ ਸਰੂਪ ਬਣ ਜਾਂਦਾ ਹੈ। ਮੱਧਕਾਲ ਵਿੱਚ ਆਸਾਵਰੀ ਦਾ ਸਰੂਪ ਅੱਜ ਦੇ ਕੋਮਲ ਰਿਸ਼ਭ ਆਸਾਵਰੀ ਵਾਲਾ ਪ੍ਰਚਲਿਤ ਸੀ ਸੋ ਆਸਾਵਰੀ ਸੁਧੰਗ ਨੂੰ ਕੋਮਲ ਰਿਸ਼ਭ ਆਸਾਵਰੀ ਵਾਲਾ ਤੇ ਆਸਾਵਰੀ ਨੂੰ, ਜੋ ਅੱਜ ਪ੍ਰਚਾਰ ਵਿੱਚ ਹੈ, ਉਹੀ ਮੰਨੇ ਗਏ। ਦੇਵਗੰਧਾਰ ਤੇ ਨਟ ਇਹ ਦੋਵੇਂ ਰਾਗ ਭਾਰਤੀ ਸੰਗੀਤ ਵਿੱਚ ਵੀ ਅਪ੍ਰਚਲਿਤ ਰਾਗਾਂ ਦੀ ਗਨਣਾ ਵਿੱਚ ਆਉਂਦੇ ਹਨ ਤੇ ਇਹਨਾਂ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਛੇ ਰਾਗ ਐਸੇ ਹਨ ਜੋ ਦੱਖਣੀ ਸੰਗੀਤ ਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹਨਾਂ ਦੱਖਣੀ ਰਾਗਾਂ ਵਿੱਚ ਬਾਣੀ ਦੀ ਰਚਨਾ ਕਰਕੇ ਦੱਖਣੀ ਤੇ ਉੱਤਰੀ ਸੰਗੀਤ ਪੱਧਤੀ ਨੂੰ ਨੇੜੇ ਲਿਆਉਣ ਦਾ ਬਹੁਤ ਹੀ ਵੱਡਾ ਯੋਗਦਾਨ ਦਿੱਤਾ ਹੈ, ਇਹ ਰਾਗ ਹਨ - ਗਉੜੀ ਦਖਣੀ, ਵਡਹੰਸ ਦਖਣੀ, ਬਿਲਾਵਲ ਦਖਣੀ, ਰਾਮਕਲੀ ਦਖਣੀ, ਮਾਰੂ ਦਖਣੀ ਤੇ ਪ੍ਰਭਾਤੀ ਦਖਣੀ। ਇਸ ਲਈ ਇਨ੍ਹਾਂ ਛੇ ਰਾਗਾਂ ਦੇ ਸਰੂਪ ਇਨ੍ਹਾਂ ਰਾਗਾਂ ਦੇ ਦੱਖਣੀ

ਸਰੂਪਾਂ ਤੋਂ ਨਿਸ਼ਚਿਤ ਕੀਤੇ ਗਏ। ਦੱਖਣੀ ਪੱਧਤੀ ਦੇ ਗੌਰੀ ਤੋਂ ਗਉੜੀ ਦਖਣੀ, ਬਾਲਹੰਸ ਤੋਂ ਵਡਹੰਸ ਦਖਣੀ, ਬੇਲਾਵਲੀ ਤੋਂ ਬਿਲਾਵਲ ਦਖਣੀ ਰਾਮਕ੍ਰਿਲਾ ਤੋਂ ਰਾਮਕਲੀ ਦਖਣੀ, ਮਾਰਵ ਤੋਂ ਮਾਰੂ ਦਖਣੀ ਤੇ ਪ੍ਰਭਾਤਰੰਗਣੀ ਤੋਂ ਪ੍ਰਭਾਤੀ ਦਖਣੀ ਰਾਗਾਂ ਦੇ ਸਰੂਪ ਨਿਸ਼ਚਿਤ ਹੋਏ।

ਗੁਰੂ ਕਿਰਪਾ ਦੁਆਰਾ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਅਗਵਾਈ ਹੇਠ ਰਾਗ ਨਿਰਣਾਇਕ ਕਮੇਟੀ ਦੇ ਸਮੂਹ ਸੰਗੀਤ ਦੇ ਖੋਜੀਆਂ ਦੀ ਅਣਥੱਕ ਮਿਹਨਤ ਸਦਕਾ ਰਾਗਾਂ ਦੇ ਸਰੂਪਾਂ ਨੂੰ ਨਿਰਧਾਰਤ ਕਰਨ ਦਾ ਕੰਮ ਇਸ ਰੂਪ ਵਿੱਚ ਸਿਰੇ ਚੜ੍ਹਿਆ। ਇਸ ਸੰਬੰਧ ਵਿੱਚ ਕੁਝ ਇਕੱਤਰਤਾਵਾਂ ਦਿੱਲੀ ਵਿੱਚ ਵੀ ਕੀਤੀਆਂ ਗਈਆਂ ਤੇ ਫਿਰ ਕਈ ਮੀਟਿੰਗਾਂ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼, ਜਵੱਦੀ ਟਕਸਾਲ ਵਿੱਚ ਵੀ ਹੋਈਆਂ। 1991 ਦੇ ਸਮਾਗਮ ਲਈ ਸੁਰਗਵਾਸੀ ਸ੍ਰੀ ਦਿਲੀਪ ਚੰਦਰ ਜੀ ਬੇਦੀ, ਡਾ. ਅਜੀਤ ਸਿੰਘ ਪੈਂਤਲ ਦਾ ਵਿਸ਼ੇਸ਼ ਤੌਰ 'ਤੇ ਸਹਿਯੋਗ ਪ੍ਰਾਪਤ ਹੋਇਆ ਤੇ 1992 ਦੇ ਸਮਾਗਮ ਵਿੱਚ ਮਿਸ਼ਰਤ ਰਾਗਾਂ ਤੇ ਰਾਗ ਪ੍ਰਕਾਰਾਂ ਦਾ ਗਾਇਨ ਹੋਇਆ। ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਾਤਮਕ ਹਰ ਗਾਇਨ ਸ਼ੈਲੀ ਦਾ ਨਿਰੰਤਰ ਗਾਇਨ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੇ ਰੂਪ ਵਿੱਚ ਹੋ ਰਿਹਾ ਹੈ। ਸਤਿਗੁਰੂ ਪਾਸ ਅਰਜ਼ੋਈ ਹੈ ਕਿ ਸੰਤ ਗਿਆਨੀ ਅਮੀਰ ਸਿੰਘ ਜੀ, ਪ੍ਰਿੰ. ਸੁਖਵੰਤ ਸਿੰਘ ਜੀ ਨੂੰ ਹੋਰ ਬਲ ਬਖਸ਼ਣ ਤਾਂ ਜੋ ਗੁਰਮਤਿ ਸੰਗੀਤ ਦਾ ਨਿਰੰਤਰ ਪ੍ਰਵਾਹ ਚਲਦਾ ਰਹੇ।

ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ।।

ਕਰਤਾਰ ਸਿੰਘ (ਪ੍ਰੋ.),
ਡਾਇਰੈਕਟਰ,
ਗੁਰਮਤਿ ਸੰਗੀਤ ਅਕੈਡਮੀ,
ਸ੍ਰੀ ਅਨੰਦਪੁਰ ਸਾਹਿਬ,
ਪੰਜਾਬ।

# ਯਾਦ ਬਣੀ ਇਤਿਹਾਸ

ਪਹਿਲੇ ਗੁਰਮਤਿ ਸੰਗੀਤ ਸੰਮੇਲਨ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗਾਏ 31 ਰਾਗਾਂ ਨੂੰ ਸਵਰ-ਲਿਪੀ ਵਿਚ ਲਿਖਤਬੱਧ ਕਰਨ ਦਾ ਕਾਰਜ ਸੰਪੂਰਨ ਹੋਇਆ ਹੈ। ਮੈਂ ਇਹ ਸਮਝਦਾ ਹਾਂ ਕਿ ਇਹ ਕੰਮ ਅਕਾਲਪੁਰਖ ਦੀ ਅਗੰਮੀ ਸ਼ਕਤੀ ਨਾਲ ਹੋਇਆ ਹੈ। ਇਸ ਕਾਰਜ ਦੌਰਾਨ ਪਰਮੇਸ਼ਰ ਦੀ ਰਹਿਮਤ-ਦ੍ਰਿਸ਼ਟੀ ਸਦਕਾ ਮੈਨੂੰ ਕਈ ਇਹੋ ਜਿਹੀਆਂ ਸ਼ਖ਼ਸੀਅਤਾਂ ਦਾ ਸਹਿਯੋਗ, ਮੇਲ-ਮਿਲਾਪ ਤੇ ਪ੍ਰੇਰਨਾ ਮਿਲੀ; ਜਿਹੜੀਆਂ ਮੇਰੇ ਜੀਵਨ-ਪਲਾਂ ਵਿੱਚ ਅਥਾਹ ਯਾਦਾਂ ਸਮੋਈ ਬੈਠੀਆਂ ਹਨ। ਇਹ ਕਾਰਜ ਪਲ-ਝਪਕ ਵਿੱਚ ਨਹੀਂ ਹੋਇਆ ਅਤੇ ਨਾ ਹੀ ਕਿਸੇ ਸੁਪਨੇ ਨੂੰ ਦਿਨ-ਦੀਵੀਂ ਸਾਕਾਰ ਕੀਤਾ ਗਿਆ ਹੈ। ਸਗੋਂ ਇਸ ਪਿੱਛੇ ਲੰਬੀ ਦਾਸਤਾਨ ਛੁਪੀ ਹੋਈ ਹੈ; ਜਿਸ ਦੀਆਂ ਕੁਝ ਕੁ ਯਾਦਾਂ ਨੂੰ ਮੈਂ ਤੁਹਾਡੇ ਨਾਲ ਸਾਂਝੀਆਂ ਕਰਨ ਵਿੱਚ ਖੁਸ਼ੀ ਮਹਿਸੂਸ ਕਰ ਰਿਹਾ ਹਾਂ।

ਇਹ ਇੱਕ ਇਤਫ਼ਾਕ ਹੀ ਸੀ ਕਿ ਮੈਂ ਫਰਵਰੀ, 1991 ਵਿੱਚ ਇੱਕ ਦਿਨ ਘਰੋਂ ਤਿਆਰ ਹੋ ਕੇ ਚੌਕੀਮਾਨ (ਪੰਜਾਬ ਐਂਡ ਸਿੰਘ ਬੈਂਕ) ਜਾਣ ਲਈ ਨਿਕਲਿਆ ਤਾਂ ਮੁੱਲਾਂਪੁਰ (ਕਸਬਾ) ਬੱਸ-ਸਟਾਪ ਤੇ ਮੇਰੀ ਮੁਲਾਕਾਤ ਇਕ ਬੜੇ ਸੱਜਰੇ-ਸੰਵਰੇ ਗੁਰਮੁਖ ਪਿਆਰੇ ਭਾਈ ਸੂਰਤ ਸਿੰਘ ਨਾਲ ਹੋਈ। ਉਹ ਹਲਵਾਰੇ ਤੋਂ ਆਏ ਸਨ ਤੇ ਲੁਧਿਆਣੇ ਜਾ ਰਹੇ ਸਨ। ਪੁੱਛਣ ਤੇ ਪਤਾ ਲੱਗਾ ਕਿ ਉਹ ਜਵੱਦੀ ਕੀਰਤਨ ਸਮਾਗਮ ਵਿੱਚ ਹਾਜ਼ਰੀ ਭਰਨ ਜਾ ਰਹੇ ਸਨ; ਜੋ ਹਰ ਮਹੀਨੇ ਦੀ ਦਸਮੀ ਨੂੰ ਹੁੰਦਾ ਹੈ। ਉਨ੍ਹਾਂ ਮੈਨੂੰ ਵੀ ਇਸ ਸਥਾਨ 'ਤੇ ਪੁੱਜਣ ਲਈ ਪ੍ਰੇਰਿਆ ਅਤੇ ਦੱਸਿਆ ਕਿ ਉੱਥੇ ਬਾਬਾ ਸੁੱਚਾ ਸਿੰਘ ਜੀ ਜੋ ਇਸ ਸਥਾਨ ਦੇ ਸੰਚਾਲਕ ਹਨ, ਕੀਰਤਨ ਦੇ ਬਹੁਤ ਰਸੀਏ ਹਨ ਤੇ ਹਰ ਦਸਮੀ ਤੇ ਰਾਗੀ ਸਿੰਘਾਂ ਨੂੰ ਬੁਲਾ ਕੇ ਮਾਣ-ਸਤਿਕਾਰ ਬਖਸ਼ਦੇ ਹਨ। ਕੀਰਤਨ ਸਮਾਗਮ ਸਾਰਾ ਦਿਨ ਚਲਦਾ ਹੈ ਤੇ ਸੰਗਤਾਂ ਦੂਰ-ਦੁਰਾਡਿਓਂ ਪਹੁੰਚ ਕੇ ਕੀਰਤਨ ਦਾ ਰਸ ਮਾਣਦੀਆਂ ਹਨ। ਉਨ੍ਹਾਂ ਨੇ ਬਾਬਾ ਜੀ ਦੀ ਮਿਕਨਾਤੀਸੀ ਸ਼ਖ਼ਸੀਅਤ ਬਾਰੇ ਵੀ ਇਸ ਢੰਗ ਨਾਲ ਦਰਸਾਇਆ ਕਿ ਮੇਰੇ ਮਨ ਵਿੱਚ ਵੀ ਮਿਲਣ ਦੀ ਉਤਸੁਕਤਾ ਜਾਗੀ। ਉਹ ਮੇਰੀ ਰਾਗ ਰੁਚੀ ਪ੍ਰਤੀ ਅਤੇ ਭਾਈ ਸਮੁੰਦ ਸਿੰਘ ਦੁਆਰਾ ਵਿਰਸੇ ਵਿੱਚੋਂ ਪ੍ਰਾਪਤ ਹੋਈ ਕੀਰਤਨ ਸ਼ੈਲੀ ਪ੍ਰਤੀ ਪਹਿਲਾਂ ਹੀ ਵਾਕਫ਼ ਸਨ। ਉਹਨਾਂ ਨੇ ਬਾਬਾ ਜੀ ਨੂੰ ਵੀ ਮੇਰੀ ਦੱਸ ਪਾਈ। ਸੁਭਾਵਕ ਵਸ ਬਾਬਾ ਜੀ ਨੇ ਮਿਲਾਉਣ ਲਈ ਕਿਹਾ।

ਫਿਰ ਇੱਕ ਦਿਨ ਭਾਈ ਸੂਰਤ ਸਿੰਘ ਬਾਬਾ ਜੀ ਦਾ ਹੁਕਮ ਲੈ ਕੇ ਮੇਰੇ ਗ੍ਰਹਿ ਸਵਰ-ਸਮੁੰਦ ਪੁੱਛ-ਪੁਛਾ ਕੇ ਪੁੱਜ ਗਏ। ਉਨ੍ਹਾਂ ਮੈਨੂੰ ਸੁਨੇਹਾ ਦਿੱਤਾ ਤੇ ਮੈਂ ਇਕਰਾਰ ਕੀਤਾ ਕਿ ਜਲਦੀ ਹੀ ਬਾਬਾ ਜੀ ਦੇ ਦਰਸ਼ਨ ਕਰਾਂਗਾ। ਮੈਂ ਇੱਕ ਦਿਨ ਮਨ ਵਿੱਚ ਮਿਲਣ ਦੀ ਤਾਂਘ ਲੈ ਕੇ ਜਵੱਦੀ ਪੁੱਜਿਆ। ਉੱਥੇ ਜਾ ਕੇ ਪੁੱਛਿਆ ਤਾਂ ਪਤਾ ਲੱਗਾ ਕਿ ਬਾਬਾ ਜੀ ਕਿਸੇ ਪ੍ਰੇਮੀ ਦੇ ਘਰ ਸਰਾਭਾ ਨਗਰ ਵਿਖੇ ਗਏ ਹਨ। ਸੇਵਾਦਾਰ ਨੇ ਉਥੋਂ ਦਾ ਥਹੁ ਪਤਾ ਦੱਸ ਕੇ ਮੈਨੂੰ ਉਨ੍ਹਾਂ ਦੇ ਘਰ ਭੇਜ ਦਿੱਤਾ। ਅੰਦਰ ਕੋਈ ਲੰਮੀਆਂ ਵਿਚਾਰਾਂ ਚਲ ਰਹੀਆਂ ਸਨ। ਮੈਂ ਅੰਦਰ ਇਕ ਕਾਗਜ਼ ਤੇ ਆਪਣਾ ਨਾਮ ਤੇ ਪ੍ਰਯੋਜਨ ਲਿਖ ਕੇ ਭੇਜ ਦਿੱਤਾ। ਬਾਬਾ ਜੀ ਨੇ ਤੁਰੰਤ ਅੰਦਰ ਬੁਲਾ ਲਿਆ। ਬਾਬਾ ਜੀ ਪਹਿਲੀ ਵਾਰ ਹੀ ਮੈਨੂੰ ਬੜੇ ਪਿਆਰ ਦੇ ਨਾਲ ਮਿਲੇ। ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਕਿ ਭਾਈ ਸੂਰਤ ਸਿੰਘ ਜੀ ਨੇ ਮੇਰੇ ਬਾਰੇ ਪਹਿਲਾਂ ਹੀ ਜਾਣਕਾਰੀ ਦੇ ਦਿੱਤੀ ਹੋਵੇ।

ਬਾਬਾ ਜੀ ਨੇ ਉੱਥੇ ਬੈਠਿਆਂ ਹੀ ਇਹ ਇੱਛਾ ਪ੍ਰਗਟਾਈ ਕਿ ਅਸੀਂ ਗੁਰੂ ਨਾਨਕ ਜੀ ਦੁਆਰਾ ਆਰੰਭੀ ਸੰਗੀਤ-ਪੱਧਤੀ ਅਨੁਸਾਰ ਇਕ ਪ੍ਰੋਜੈਕਟ ਆਰੰਭਣਾ ਚਾਹੁੰਦੇ ਹਾਂ, ਤੁਸੀਂ ਆਪਣੀ ਸੇਵਾ ਕੌਮ ਪ੍ਰਤੀ ਸਮਰਪਿਤ ਕਰੋ। ਮੈਂ ਉਨ੍ਹਾਂ ਦੀਆਂ ਅੰਤ੍ਰੀਵ ਭਾਵਨਾਵਾਂ ਨੂੰ ਭਾਂਪਿਆ ਤੇ ਉਨ੍ਹਾਂ ਦਾ ਹੁਕਮ ਸਿਰ-ਮੱਥੇ ਪ੍ਰਵਾਨ ਕੀਤਾ।

ਇੱਕ ਘੰਟੇ ਦੀ ਮਿਲਣੀ ਤੋਂ ਬਾਅਦ ਮੈਂ ਘਰ ਵਾਪਸ ਆਉਣ ਦੀ ਆਗਿਆ ਮੰਗੀ। ਉਨ੍ਹਾਂ ਮੈਨੂੰ ਹਦਾਇਤ ਕੀਤੀ ਕਿ "ਕਿਸੇ ਦਿਨ ਜਵੱਦੀ ਵਿਖੇ ਲੰਮਾ ਸਮਾਂ ਕੱਢ ਕੇ ਆਓ ਮੈਂ ਤੁਹਾਡੀ ਗਾਇਨ-ਸ਼ੈਲੀ ਸੁਨਣਾ ਚਾਹੁੰਦਾ ਹਾਂ।" ਮੈਂ ਵਾਪਸ ਪਰਤਦੇ ਸਮੇਂ ਅਗਲੀ ਮੁਲਾਕਾਤ ਲਈ ਸਮਾਂ ਤੇ ਮਿਤੀ ਮਿੱਥ ਲਈ ਅਤੇ ਨੀਯਤ ਸਮੇਂ ਜਵੱਦੀ ਪੁੱਜ ਗਿਆ। ਬਾਬਾ ਜੀ ਆਪਣੇ ਸਥਾਨ 'ਤੇ ਨਹੀਂ ਸਨ। ਮੈਂ ਰਹਿਰਾਸ ਸਾਹਿਬ ਦੇ ਪਾਠ ਉਪਰੰਤ ਰਾਤ ਦੇ ਕੀਰਤਨ ਸਮਾਗਮ ਵਿੱਚ ਹਾਜ਼ਰੀ ਭਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਪੁੱਜ ਗਿਆ। ਸੰਗਤਾਂ ਦੇ ਸਨਮੁਖ ਦੋ ਸ਼ਬਦਾਂ ਦਾ ਗਾਇਨ ਕੀਤਾ। ਇਤਨੇ ਵਿੱਚ ਬਾਬਾ ਜੀ, ਭਾਈ ਹਰਜਿੰਦਰ ਸਿੰਘ (ਸ੍ਰੀ ਨਗਰ ਵਾਲੇ) ਸਮੇਤ ਪੁੱਜੇ। ਭਾਈ ਬਲਬੀਰ ਸਿੰਘ (ਹਜ਼ੂਰੀ ਰਾਗੀ ਹਰਿਮੰਦਰ ਸਾਹਿਬ) ਪਹਿਲਾਂ ਹੀ ਉੱਥੇ ਠਹਿਰੇ ਹੋਏ ਸਨ। ਭਾਈ ਹਰੀ ਸਿੰਘ ਜੋ ਸ. ਗੁਰਬਖ਼ਸ਼ ਸਿੰਘ (ਘੜੀ ਸਾਜ਼ ਦੇ ਸ਼ਾਗਿਰਦ ਹਨ) ਵੀ ਉੱਥੇ ਹਾਜ਼ਰ ਸਨ। ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਵਿੱਚ ਜਦੋਂ ਰਾਤ ਦੇ ਕੀਰਤਨ ਦੀ ਸਮਾਪਤੀ ਹੋਈ ਤਾਂ ਉਸ ਉਪਰੰਤ ਸਾਡੇ ਸਾਰਿਆਂ ਦੀ ਬੈਠਕ ਸੱਜ ਗਈ। ਰਾਗਾਂ, ਰਾਗਣੀਆਂ, ਰੀਤਾਂ ਤੇ ਕੀਰਤਨ-ਪੱਧਤੀਆਂ ਪ੍ਰਤੀ ਵਿਚਾਰਾਂ ਆਰੰਭ ਹੋ ਗਈਆਂ। ਇਹ ਬੈਠਕ ਰਾਤ ਦੇ ਬਾਰਾਂ ਵਜੇ ਸਮਾਪਤ ਹੋਈ; ਜਿਸ ਵਿੱਚ ਸੰਮੇਲਨ ਕਰਵਾਉਣ ਦਾ ਫੈਸਲਾ ਹੋਇਆ। ਇਸ ਤੋਂ ਤੁਰੰਤ ਬਾਅਦ ਬਾਬਾ ਜੀ ਨੇ ਦਾਸ ਨੂੰ, ਭਾਈ ਬਲਬੀਰ ਸਿੰਘ ਜੀ ਨੂੰ, ਭਾਈ ਜਸਬੀਰ ਸਿੰਘ (ਜੋ ਗੁਰਦੁਆਰਾ ਸਾਹਿਬ ਦਾ ਮੈਨੇਜਰ ਸੀ) ਸਮੇਤ ਦਿੱਲੀ ਜਾਣ ਦੀ ਸੇਵਾ ਲਾਈ। ਦਿੱਲੀ ਜਾਣ ਦਾ ਮਨੋਰਥ ਪ੍ਰਸਿੱਧ ਰਾਗੀਆਂ, ਸੰਗੀਤਕਾਰਾਂ ਨਾਲ ਸੰਪਰਕ ਕਰਨਾ ਤੇ ਰਾਗਾਂ-ਬੰਦਸ਼ਾਂ ਤੇ ਪ੍ਰਯੋਜਨਾ ਬਾਰੇ ਇੱਕ ਰਾਇ ਬਨਾਉਣਾ ਸੀ। ਅਸੀਂ ਤਿੰਨੇ ਇਸ ਕਾਰਜ ਦੀ ਆਰੰਭਤਾ ਲਈ ਦਿੱਲੀ ਰਵਾਨਾ ਹੋਏ। ਉੱਥੇ ਅਸੀਂ ਸ. ਦਯਾ ਸਿੰਘ ਤੇ ਸ. ਹਰਵਿੰਦਰ ਸਿੰਘ ਜੀ ਦੇ ਘਰ ਠਹਿਰੇ। ਇਨ੍ਹਾਂ ਸੱਜਣਾਂ ਨੇ ਸਾਨੂੰ ਘਰ ਦੀ ਤਰ੍ਹਾਂ ਸੁੱਖ-ਅਰਾਮ ਦਿੱਤਾ ਤੇ ਸਾਡੇ ਇਸ ਕਾਰਜ ਵਿੱਚ ਬੜੀ ਸ਼ਰਧਾ ਨਾਲ ਸੇਵਾ ਕੀਤੀ। ਅਸੀਂ ਤਕਰੀਬਨ ਇਕ ਹਫ਼ਤਾ ਉੱਥੇ ਠਹਿਰੇ। ਇਸ ਸਮੇਂ ਦੌਰਾਨ ਅਸੀਂ ਡਾ. ਪੈਂਤਲ, ਸਿੰਘ ਬੰਧੂ ਤੇ ਦਿਲੀਪ ਚੰਦਰ ਬੇਦੀ ਜੀ ਆਦਿ ਨਾਲ ਲੰਬੀਆਂ ਮੁਲਾਕਾਤਾਂ ਕੀਤੀਆਂ। ਅਕਾਲ ਪੁਰਖ ਦੀ ਬਖਸ਼ਿਸ਼ ਸਦਕਾ ਇਨ੍ਹਾਂ ਸਭ ਗਾਇਕਾਂ ਦਾ ਹੁੰਗਾਰਾ ਹਾਂ-ਪੱਖੀ ਸੀ। ਸਭ ਨੇ ਇਸ ਕਾਰਜ ਲਈ ਪੂਰਨ ਸਹਿਯੋਗ ਦਿੱਤਾ। ਪੂਰੇ ਸਪਤਾਹ ਦੌਰਾਨ ਮੈਂ ਦਿਨ ਭਰ ਦੀ ਅਗਵਾਈ ਦੀ ਰਿਪੋਰਟ ਸ਼ਾਮ ਨੂੰ ਫ਼ੋਨ ਰਾਹੀਂ ਭੈਣ ਜਸਬੀਰ ਕੌਰ ਨੂੰ ਦਿੰਦਾ ਰਿਹਾ। ਇਸ ਸਬੰਧੀ ਸੰਪੂਰਨ ਲਿਖਤੀ ਰਿਪੋਰਟ ਮੈਂ ਵਾਪਸੀ ਤੇ ਬਾਬਾ ਜੀ ਨੂੰ ਸੌਂਪੀ ਤੇ ਕਿਹਾ ਕਿ ਮੈਨੂੰ ਆਸ ਹੈ ਕਿ ਇਸ ਸੰਮੇਲਨ ਨੂੰ ਸਿੱਖ ਸੰਗਤਾਂ ਜ਼ਰੂਰ ਪ੍ਰਵਾਨ ਚੜ੍ਹਾਉਣਗੀਆਂ। ਬਾਬਾ ਜੀ ਜਿਉਂ ਜਿਉਂ ਰਿਪੋਰਟ ਪੜ੍ਹਦੇ ਗਏ, ਤਿਉਂ ਤਿਉਂ ਮਨ ਹੀ ਮਨ ਇਸ ਸੰਮੇਲਨ ਪ੍ਰਤੀ ਯੋਜਨਾਵਾਂ ਉਲੀਕਦੇ ਗਏ। ਉਨ੍ਹਾਂ ਜਦੋਂ ਆਪਣੀਆਂ ਵਿਚਾਰਾਂ ਸਾਡੇ ਨਾਲ ਸਾਂਝੀਆਂ ਕੀਤੀਆਂ ਤਾਂ ਪ੍ਰਤੀਤ ਹੁੰਦਾ ਸੀ ਕਿ ਉਹ ਇਸ ਕਾਰਜ ਦੀ ਸਫਲਤਾ ਲਈ ਬਹੁਤ ਆਸਵੰਦ ਹਨ। ਉਨ੍ਹਾਂ ਇਸ ਕਾਰਜ ਦੀ ਆਰੰਭਤਾ ਲਈ ਅਨੇਕਾਂ ਵਾਰ ਅਕਾਲ-ਪੁਰਖ ਦੀਆਂ ਰਹਿਮਤਾਂ ਹਾਸਲ ਕਰਨ ਲਈ ਅਰਦਾਸਾਂ ਕੀਤੀਆਂ। ਉੱਥੇ ਹੀ ਬੈਠ ਕੇ ਸੰਮੇਲਨ ਦੀਆਂ ਤਾਰੀਖਾਂ

ਮਿੱਥੀਆਂ ਗਈਆਂ। ਕੰਮ ਆਰੰਭ ਹੋ ਗਿਆ। ਉਸ ਤੋਂ ਪਿੱਛੋਂ ਬਾਬਾ ਜੀ ਨੇ ਮੈਨੂੰ ਹੁਕਮ ਕੀਤਾ ਕਿ ਅੰਮ੍ਰਿਤਸਰ ਤੋਂ ਭਾਈ ਬਲਬੀਰ ਸਿੰਘ ਜੀ ਨੂੰ ਨਾਲ ਲੈ ਕੇ ਦਰਬਾਰ ਸਾਹਿਬ ਦੇ ਰਾਗੀਆਂ ਨਾਲ ਸੰਪਰਕ ਕਰੋ। ਮੈਂ ਰਾਤ ਭਾਈ ਬਲਬੀਰ ਸਿੰਘ ਜੀ ਦੇ ਘਰ ਠਹਿਰਿਆ ਤੇ ਇਸ ਕਾਰਜ ਦੀ ਸਫਲਤਾ ਲਈ ਵਿਉਂਤਾਂ ਬਣਾਈਆਂ। ਕਈ ਰਾਗੀਆਂ ਨਾਲ ਰਾਬਤਾ ਸਥਾਪਤ ਕੀਤਾ। ਸਭ ਦਾ ਸਹਿਯੋਗ ਹੌਂਸਲਾ ਵਧਾਊ ਸੀ। ਆਉਂਦੇ ਹੋਏ ਅਸੀਂ ਭਾਈ ਦਿਲਬਾਗ ਸਿੰਘ, ਗੁਲਬਾਗ ਸਿੰਘ ਜੀ ਦੇ ਘਰ ਵੀ ਹੋ ਕੇ ਆਏ।

ਇਸ ਤੋਂ ਬਾਅਦ ਸੰਮੇਲਨ ਦੀਆਂ ਤਿਆਰੀਆਂ ਬੜੀ ਸਰਗਰਮੀ ਨਾਲ ਹੋਣ ਲੱਗੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਰਾਗਾਂ ਦੇ ਸਰੂਪ ਨੂੰ ਸਪੱਸ਼ਟਤਾ ਤੇ ਇਕਸਾਰਤਾ ਨਾਲ ਸੰਗੀਤਬੱਧ ਕਰਨ ਸੰਬੰਧੀ ਇਕ ਨਿਰਣਾਇਕ ਕਮੇਟੀ ਦਾ ਗਠਨ ਕੀਤਾ ਗਿਆ। ਇਸ ਤੋਂ ਬਾਅਦ ਇੱਕ ਇੱਕ ਕਰਕੇ ਸਭ ਪ੍ਰਸਿੱਧ ਰਾਗੀ, ਸੰਗੀਤਕਾਰ, ਡਾਕਟਰ, ਪ੍ਰੋਫੈਸਰ ਜੁੜਦੇ ਗਏ ਤੇ ਇਹ ਕਾਫ਼ਲਾ ਕਿਸੇ ਮੰਜ਼ਿਲ ਤੇ ਪੁੱਜਣ ਲਈ ਵੱਧਦਾ ਗਿਆ। ਸਭ ਤੋਂ ਜਟਿਲ ਕੰਮ ਰਾਗ ਨਿਰਣਾਇਕ ਕਮੇਟੀ ਦਾ ਸੀ ਤਾਂ ਜੋ ਰਾਗਾਂ ਦੇ ਨਿਰਧਾਰਤ ਸਰੂਪਾਂ ਪ੍ਰਤੀ ਸਮੁੱਚੇ ਰਾਗੀ ਤੇ ਸੰਗੀਤਕਾਰ ਆਪਣੀ ਪ੍ਰਤੀਬੱਧਤਾ ਦਿਖਾਉਣ। ਸੋ ਇਸ ਕਰਕੇ ਇਸ ਕਮੇਟੀ ਦੀਆਂ ਮੀਟਿੰਗਾਂ ਲੁਧਿਆਣੇ ਤੇ ਦਿੱਲੀ ਨਿਰੰਤਰ ਚਲਦੀਆਂ ਰਹੀਆਂ। ਬੜੀਆਂ ਵਿਚਾਰਾਂ ਤੋਂ ਬਾਅਦ ਰਾਗਾਂ ਦੇ ਸਰੂਪ ਪ੍ਰਮਾਣਿਕ ਰੂਪ ਵਿੱਚ ਸਥਾਪਿਤ ਕੀਤੇ ਗਏ। ਉਨ੍ਹਾਂ ਸਰੂਪਾਂ ਦੇ ਅਧਾਰ ਤੇ ਗਾਇਕਾਂ ਨੂੰ ਰਾਗ ਦਿੱਤੇ ਗਏ ਤੇ ਹਦਾਇਤਾਂ ਭੇਜੀਆਂ ਗਈਆਂ ਕਿ ਉਹ ਆਪਣੀਆਂ ਆਪਣੀਆਂ ਹਾਜ਼ਰੀਆਂ ਇਸ ਸੰਮੇਲਨ ਵਿੱਚ ਭਰਨ। ਸਾਨੂੰ ਪਹਿਲਾਂ ਇਹ ਭੁਲੇਖਾ ਸੀ ਕਿ ਰਾਗੀ ਸਿੰਘ ਸ਼ਾਇਦ ਇਨ੍ਹਾਂ ਬੇਨਤੀਆਂ ਨੂੰ ਪ੍ਰਵਾਨ ਨਹੀਂ ਕਰਨਗੇ ਪਰ ਰੱਬੀ ਰਹਿਮਤ ਦੀ ਰਿਮਝਿਮ ਅੰਮ੍ਰਿਤਧਾਰਾ ਸਭ ਤੇ ਬਰਸੀ। ਸਭ ਗਾਇਕਾਂ ਤੇ ਰਾਗੀਆਂ ਨੇ ਆਪਣੀਆਂ ਹਾਜ਼ਰੀਆਂ ਇਸ ਸੰਮੇਲਨ ਵਿੱਚ ਲਵਾਈਆਂ। ਪੰਜਾਬ ਦੇ ਪ੍ਰਸਿੱਧ ਸੰਗੀਤ ਸੰਮੇਲਨ ਬਾਬਾ ਹਰਬਲਭ ਸੰਗੀਤ ਸੰਮੇਲਨ ਦੀ ਝਲਕ ਆ ਰਹੀ ਸੀ ਅਤੇ ਜਿਸਦਾ ਆਨੰਦ ਕੁਝ ਕੁ ਕਲਾਕਾਰੀ ਰੁਚੀਆਂ ਦੇ ਧਾਰਨੀ ਸੰਗੀਤ ਪ੍ਰੇਮੀ ਹੀ ਨਹੀਂ ਸਨ ਮਾਣ ਰਹੇ ਸਗੋਂ ਸਮੁੱਚੀਆਂ ਸੰਗਤਾਂ ਮਾਣ ਰਹੀਆਂ ਸਨ। ਸੰਗਤਾਂ ਦਾ ਅਰੋਕ ਅਥਾਹ ਕਈ ਲੱਖਾਂ ਦਾ ਸਮੁੰਦਰ ਜਵੱਦੀ ਵਿਖੇ ਠਾਠਾਂ ਮਾਰ ਰਿਹਾ ਸੀ। ਇਸ ਸਮਾਗਮ ਦਾ ਆਰੰਭਕ ਪ੍ਰਯਤਨ 'ਰਾਗ-ਰਾਗਨੀ ਮੰਗਲ ਗਾਇਆ' ਪ੍ਰਾਪਤੀ ਦੀਆਂ ਮੰਜ਼ਿਲਾਂ ਛੂਹ ਰਿਹਾ ਸੀ। ਇਸ ਸਮੁੱਚੇ ਕਾਰਜ ਦੀ ਸਫਲਤਾ ਦੀਆਂ ਧੁੰਮਾਂ ਦੇਸ਼-ਵਿਦੇਸ਼ ਮਹਿਕਾਂ ਖਿਲਾਰ ਗਈਆਂ। ਜਿਸਨੇ ਨਿਜੀ ਤੌਰ ਤੇ ਹਰ ਸੇਵਾਦਾਰ ਨੂੰ ਆਨੰਦ ਤੇ ਖੁਸ਼ੀ ਪ੍ਰਦਾਨ ਕੀਤੀ ਤੇ ਵਿਸ਼ੇਸ਼ ਤੌਰ 'ਤੇ ਬਾਬਾ ਜੀ ਨੂੰ ਅੱਗੋਂ ਅਜਿਹੇ ਕਾਰਜ ਹੋਰ ਕਰਨ ਲਈ ਮਨਾ ਲਿਆ। ਇਸ ਸਮੁੱਚੇ ਸੰਮੇਲਨ ਦੌਰਾਨ ਬਾਬਾ ਜੀ ਨੇ ਸੁਚੇਤ ਰੂਪ ਵਿੱਚ ਰਾਗੀਆਂ ਦੁਆਰਾ ਗਾਏ ਰਾਗਾਂ ਨੂੰ ਵੀਡੀਓ ਤੇ ਆਡੀਓ ਕੈਸਟਾਂ ਵਿੱਚ ਸੰਭਾਲਣ ਦਾ ਪ੍ਰਬੰਧ ਵੀ ਕਰ ਦਿੱਤਾ ਸੀ ਤਾਂ ਜੋ ਗੁਰਮਤਿ ਦਾ ਇਹ ਅਨਮੋਲ ਖ਼ਜ਼ਾਨਾ ਆਉਣ ਵਾਲੀਆਂ ਪੀੜੀਆਂ ਲਈ ਰਹਿਨੁਮਾਈ ਪ੍ਰਦਾਨ ਕਰ ਸਕੇ।

ਨਿਰਣਾਇਕ ਕਮੇਟੀ ਦੇ ਸਮੂਹ ਮੈਂਬਰਾਂ ਨੂੰ ਘੰਟਿਆਂ ਬੱਧੀ ਬੈਠ ਕੇ, ਸੁਣ ਕੇ ਸ਼ਬਦਾਂ ਦੀ ਚੋਣ ਕਰਨੀ ਪਈ। ਗੁਰਬਾਣੀ ਦਾ ਗ਼ਲਤ ਉਚਾਰਣ, ਸਰਗਮ ਦਾ ਬਹੁਤ ਪ੍ਰਯੋਗ ਕੀਤਾ ਹੋਇਆ ਸੀ। ਸੋ ੧੨੦ ਸ਼ਬਦਾਂ ਦੀ ਰਿਕਾਰਡਿੰਗ ਵਿੱਚੋਂ ੬੧ ਸ਼ਬਦ ਹੀ ਸਟੂਡਿਓ ਵਿੱਚ ਐਡੀਟਿੰਗ ਲਈ ਚੁਣੇ ਗਏ। ਚੁਣੇ ਹੋਏ ਸ਼ਬਦਾਂ ਦਾ ਇੱਕ ਸੈੱਟ ਤਿਆਰ ਕਰਕੇ ਰਿਲੀਜ਼ ਕੀਤਾ ਗਿਆ। ਇਸ ਕਾਰਜ ਦੀ ਸੰਪੂਰਨਤਾ ਤੋਂ ਬਾਅਦ ਮੈਂ ਇੱਕ ਦਿਨ ਬਾਬਾ ਜੀ ਨੂੰ ਸੁਭਾਵਿਕ ਹੀ ਕਹਿ ਦਿੱਤਾ ਕਿ ਕਿੰਨਾ ਚੰਗਾ

ਹੋਵੇ ਇਨ੍ਹਾਂ ਸ਼ਬਦਾਂ ਨੂੰ ਸਵਰ-ਲਿਪੀ ਰੂਪ ਕਲਮਬੱਧ ਕੀਤਾ ਜਾਵੇ ਤਾਂ ਜੋ ਇਨ੍ਹਾਂ ਕੈਸਟਾਂ ਨੂੰ ਸੁਣ ਕੇ ਤੇ ਪੁਸਤਕ ਨੂੰ ਪੜ੍ਹ ਕੇ ਰਾਗੀ ਸਿੰਘ, ਸੰਗੀਤਕਾਰ, ਕਲਾਕਾਰ ਤੇ ਵਿਦਿਆਰਥੀ ਇਨ੍ਹਾਂ ਸਵਰ ਲਿਪੀਆਂ ਦੇ ਆਧਾਰ ਤੇ ਸ਼ਬਦਾਂ ਦਾ ਗਾਇਨ ਕਰ ਸਕਣ। ਮੇਰੀ ਇਸ ਇੱਛਾ ਤੇ ਬਾਬਾ ਜੀ ਪ੍ਰਸੰਨ ਹੋ ਗਏ, ਉਨ੍ਹਾਂ ਆਪਣੀ ਪੂਰਨ ਸਹਿਮਤੀ ਪ੍ਰਗਟ ਕੀਤੀ ਤੇ ਇਹ ਕੰਮ ਸ਼ੁਰੂ ਹੋ ਗਿਆ। ਅਜਿਹੇ ਉਪਰਾਲੇ ਦਾ ਮਨੋਰਥ ਖੋਜਕਾਰਾਂ, ਵਿਦਵਾਨਾ, ਸੰਗੀਤ ਪ੍ਰੇਮੀਆਂ, ਰਾਗੀਆਂ ਅਤੇ ਸਿਖਿਆਰਥੀਆਂ ਲਈ ਹਵਾਲਾ ਸ੍ਰੋਤ ਪੈਦਾ ਕਰਨਾ ਹੈ।

ਸੁਚੇਤ ਰੂਪ ਵਿੱਚ ਇਹ ਪ੍ਰਯਤਨ ਕੀਤਾ ਗਿਆ ਕਿ ਰਾਗੀਆਂ ਤੇ ਗਾਇਕਾਂ ਦੁਆਰਾ ਗਾਈਆਂ ਰੀਤਾਂ ਤੇ ਬੰਦਸ਼ਾਂ ਹੂ-ਬਹੂ ਉਸੇ ਤਰ੍ਹਾਂ ਸਵਰਬੱਧ ਹੋਣ, ਜਿਸ ਤਰ੍ਹਾਂ ਉਨ੍ਹਾਂ ਨੇ ਗਾਈਆਂ ਹਨ। ਇਸੇ ਕਰਕੇ ਇੱਕ ਇੱਕ ਸ਼ਬਦ ਨੂੰ ਇਕਾਗਰ ਚਿਤ ਮਨ ਨਾਲ ਕਈ ਵਾਰ ਸੁਣਿਆ ਤੇ ਲਿਪੀਬੱਧ ਕੀਤਾ। ਇਹ ਮਹਿਸੂਸ ਕੀਤਾ ਕਿ ਹਰ ਇਕ ਗਾਇਕ ਆਪਣੀ ਗਾਇਕੀ ਦੀ ਵਿਲੱਖਣਤਾ ਕਰਕੇ ਵੱਖਰਾ ਹੈ ਤੇ ਉਸਦੇ ਗਲੇ ਦੀਆਂ ਬਰੀਕੀਆਂ, ਮੁਰਕੀਆਂ ਤੇ ਤਾਲਾਂ ਨੂੰ ਪੁਸਤਕਾਂ ਵਿੱਚ ਲਿਪੀ-ਬੱਧ ਕਰਨਾ ਮੁਸ਼ਕਲ ਹੈ। ਇਸ ਲਈ ਸ਼ਬਦ ਰੀਤਾਂ ਦਾ ਖ਼ਾਕਾ ਚਿਤ੍ਰਣ ਕਰਨ ਦਾ ਉਪਰਾਲਾ ਕੀਤਾ ਗਿਆ। ਹੁਣ ਬਾਬਾ ਜੀ ਦੀ ਇੱਛਾ ਅਨੁਸਾਰ ਤੇ ਸੰਤ ਗਿਆਨੀ ਅਮੀਰ ਸਿੰਘ ਜੀ, ਭਾਈ ਸੋਹਣ ਸਿੰਘ ਜੀ ਤੇ ਪ੍ਰਿੰ. ਸੁਖਵੰਤ ਸਿੰਘ ਜੀ ਦੇ ਅਣਥੱਕ ਉਪਰਾਲੇ ਸਦਕਾ ਸ਼ੁੱਧ ਰਾਗਾਂ ਤੇ ਮਿਸ਼ਰਿਤ ਰਾਗਾਂ ਦੇ ਦੂਸਰੇ ਐਡੀਸ਼ਨ ਦਾ ਕਾਰਜ ਸੰਪੂਰਨ ਰੂਪ ਵਿੱਚ ਭੇਟਾ ਕੀਤਾ ਜਾ ਰਿਹਾ ਹੈ। ਇਹ ਗ੍ਰੰਥ ਕੀਰਤਨਕਾਰਾਂ, ਖੋਜਾਰਥੀਆਂ ਤੇ ਸੰਗੀਤ ਪ੍ਰੇਮੀਆਂ ਦੀ ਸੇਵਾ ਵਿਚ ਹਾਜਿਰ ਕੀਤਾ ਜਾ ਰਿਹਾ ਹੈ।

ਪਰਮਜੋਤ ਸਿੰਘ (ਪ੍ਰੋ.),
ਡਾਇਰੈਕਟਰ,
ਗੁਰ ਸ਼ਬਦ ਸੰਗੀਤ ਅਕੈਡਮੀ,
ਜਵੱਦੀ ਟਕਸਾਲ,
ਲੁਧਿਆਣਾ, ਪੰਜਾਬ

# ਸੰਪਾਦਕੀ

ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨਾ ਜਾਇ ਦੇ ਸੱਚ ਨੂੰ ਪਛਾਣਦਿਆਂ ਜਵੱਦੀ ਟਕਸਾਲ ਦੇ ਬਾਨੀ ਸੱਚਖੰਡ ਵਾਸੀ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਗੁਰਮਤਿ ਸੰਗੀਤ ਦੀ ਪਰੰਪਰਾ ਦੀ ਪੁਨਰ-ਸੁਰਜੀਤੀ ਲਈ 1991 ਵਿੱਚ ਨਿਰਧਾਰਤ ਰਾਗਾਂ ਵਿੱਚ ਗੁਰਬਾਣੀ ਗਾਇਨ 'ਤੇ ਅਧਾਰਿਤ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੇ ਆਯੋਜਨ ਨਾਲ ਇਸ ਪਵਿੱਤਰ ਪਾਵਨ ਉਦੇਸ਼ ਦੀ ਪੂਰਤੀ ਲਈ ਇੱਕ ਇਤਿਹਾਸਕ ਲਹਿਰ ਆਰੰਭੀ, ਜੋ ਨਿਰੰਤਰ ਆਪਣੀ ਸਫਲਤਾ ਦੀ ਮੰਜ਼ਿਲ ਵਲ ਅਗਰਸਰ ਹੋ ਰਹੀ ਹੈ।

ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਮੁੜ ਸੁਰਜੀਤ ਕਰਨ ਲਈ ਬਾਬਾ ਜੀ ਨੇ ਸਭ ਤੋਂ ਉੱਤਮ ਤੇ ਇਤਿਹਾਸਕ ਕਾਰਜ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਰਾਗਾਂ ਦੇ ਸਰੂਪ ਨਿਸ਼ਚਿਤ ਕਰਨ ਲਈ ਸੰਗੀਤ ਖੇਤਰ ਦੇ ਨਾਮਵਰ ਵਿਦਵਾਨਾਂ ਦੀ ਇੱਕ ਕਮੇਟੀ ਉਸਤਾਦ ਪੰਡਿਤ ਦਿਲੀਪ ਚੰਦਰ ਬੇਦੀ ਜੀ ਦੀ ਅਗਵਾਈ ਵਿੱਚ ਬਿਠਾਈ ਜਿਨ੍ਹਾਂ ਨੇ ਅਣਥੱਕ ਮਿਹਨਤ ਤੇ ਘਾਲਣਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਾਗਾਂ ਦੇ ਸਰੂਪ ਨਿਸ਼ਚਿਤ ਕੀਤੇ ਤੇ ਫਿਰ ਪਹਿਲੀ ਵਾਰ 1991 ਵਿਚ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਕਲਾਂ, ਲੁਧਿਆਣਾ ਵਿਖੇ ਪ੍ਰਸਿੱਧ ਰਾਗੀ ਸਿੰਘਾਂ ਨੂੰ ਬੁਲਾ ਕੇ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ। ਗੁਰਬਾਣੀ ਦਾ ਸ਼ੁੱਧ ਰੂਪ ਘਰ-ਘਰ ਤਕ ਪਹੁੰਚਾਉਣ ਦੇ ਉਦੇਸ਼ ਨਾਲ ਕੀਰਤਨ ਦੀਆਂ ਆਡੀਓ, ਵੀਡੀਓ ਸੀਡੀਜ਼ ਤਿਆਰ ਕਰਵਾਈਆਂ ਗਈਆਂ। ਇੱਥੇ ਹੀ ਬੱਸ ਨਹੀਂ ਸੰਗੀਤ ਅਧਿਆਪਕਾਂ ਅਤੇ ਸੰਗੀਤ ਪ੍ਰੇਮੀ ਸਿਖਿਆਰਥੀਆਂ ਦੀ ਲੋੜ ਨੂੰ ਧਿਆਨ 'ਚ ਰਖਦਿਆਂ ਗੁਰਬਾਣੀ ਸੰਗੀਤ ਦੀਆਂ ਆਡੀਓ ਕੈਸਿਟਾਂ ਵਿੱਚ ਗਾਈਆਂ ਰਚਨਾਵਾਂ ਨੂੰ ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ, ਪ੍ਰੋ. ਕਰਤਾਰ ਸਿੰਘ ਅਤੇ ਪ੍ਰੋ. ਪਰਮਜੋਤ ਸਿੰਘ ਤੋਂ ਲਿੱਪੀ-ਬੱਧ ਕਰਵਾ ਕੇ 1997 'ਚ 'ਗੁਰੂ ਨਾਨਕ ਸੰਗੀਤ ਪਧੱਤੀ ਗ੍ਰੰਥ ਭਾਗ ਪਹਿਲਾ' ਪ੍ਰਕਾਸ਼ਿਤ ਕਰਵਾਇਆ। ਇਉਂ ਸੰਤ ਬਾਬਾ ਸੁੱਚਾ ਸਿੰਘ ਜੀ ਨੇ ਸੰਗੀਤ ਖੇਤਰ ਵਿਚ ਰਾਗ ਦੀਆਂ ਬੰਦਿਸ਼ਾਂ ਨੂੰ ਸੀਨਾ-ਬ-ਸੀਨਾ ਸੁਣ ਕੇ ਸਿੱਖਣ ਦੀ ਪਰੰਪਰਾ ਨੂੰ ਤੋੜਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 31 ਰਾਗਾਂ ਦੇ ਸਰੂਪ ਲਿਖਤੀ ਰੂਪ ਵਿੱਚ ਸ਼ਬਦਾਂ ਸਹਿਤ ਸੰਗਤਾਂ ਨੂੰ ਭੇਟ ਕਰਕੇ ਸਿੱਖ ਪੰਥ ਦੀ ਮਹਾਨ ਸੇਵਾ ਨਿਭਾਈ।

ਜਵੱਦੀ ਟਕਸਾਲ ਵਲੋਂ ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਅੱਗੇ ਤੋਰਦਿਆਂ 1992 ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਮਿਸ਼ਰਤ ਰਾਗਾਂ ਅਤੇ ਰਾਗ ਪ੍ਰਕਾਰਾਂ ਦਾ ਗਾਇਨ ਕਰਵਾਇਆ ਗਿਆ। ਬਾਬਾ ਜੀ ਨੇ ਗਉੜੀ ਰਾਗ ਦੇ 11 ਪ੍ਰਕਾਰਾਂ 'ਤੇ ਨਿਰਧਾਰਿਤ ਸ਼ਬਦਾਂ ਦਾ ਗਾਇਨ ਕਰਵਾਇਆ ਅਤੇ 'ਗਉੜੀ ਰਾਗ ਸੁਲਖਣੀ' ਨਾਂ ਦੀ ਪੁਸਤਕ ਪ੍ਰਕਾਸ਼ਿਤ ਕਰਵਾਈ। ਗਉੜੀ ਰਾਗ ਦੇ 11 ਪ੍ਰਕਾਰਾਂ ਦੀਆਂ ਨੋਟੇਸ਼ਨਾਂ ਪ੍ਰਿੰਸੀਪਲ ਸ਼ਮਸ਼ੇਰ ਸਿੰਘ ਕਰੀਰ ਨੇ ਬੜੀ ਸਖਤ ਮਿਹਨਤ ਕਰਕੇ ਤਿਆਰ ਕੀਤੀਆਂ। ਬਾਕੀ ਮਿਸ਼ਰਤ ਰਾਗਾਂ ਦੀਆਂ ਨੋਟੇਸ਼ਨਾਂ ਕੀਰਤਨਕਾਰਾਂ ਨੇ ਖੁਦ ਤਿਆਰ ਕੀਤੀਆਂ।

ਸੰਨ 2002 ਵਿਚ ਬਾਬਾ ਸੁੱਚਾ ਸਿੰਘ ਜੀ ਦੇ ਗੁਰਪੁਰੀ ਸਿਧਾਰਨ ਉਪਰੰਤ ਜਿੱਥੇ ਜਵੱਦੀ ਟਕਸਾਲ ਵਲੋਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੀ ਲੜੀ ਨੂੰ ਨਿਰੰਤਰ ਜਾਰੀ ਰੱਖਿਆ ਗਿਆ

ਉੱਥੇ ਸਮਾਗਮਾਂ ਵਿੱਚ ਪਹਿਲੀ ਵਾਰ ਪੜਤਾਲ ਗਾਇਨ ਸ਼ੈਲੀ, ਰਾਗ ਮਾਲਾ ਤੇ ਰਾਗਾਂ ਵਿੱਚ ਸਵੱਈਏ ਬਾਣੀ ਦਾ ਗਾਇਨ ਹੋਇਆ। 2007 ਦੇ ਸਮਾਗਮ ਵਿਚ ਪੁਰਾਤਨ ਕੀਰਤਨ ਚੌਂਕੀਆਂ (ਸ਼ਾਨ-ਮੰਗਲਾਚਰਣ, ਧਰੁਪਦ, ਧਮਾਰ, ਸ਼ਬਦਰੀਤ, ਪਉੜੀ) ਦੇ ਅਧਾਰ 'ਤੇ ਕੀਰਤਨ ਹੋਇਆ। 2008 ਵਿੱਚ ਪੁਰਾਤਨ, 2009 ਵਿੱਚ ਨੌਜਵਾਨ ਕੀਰਤਨੀ ਜੱਥਿਆਂ ਨੇ ਗੁਰਮਤਿ ਪਰੰਪਰਾ ਅਨੁਸਾਰ ਸ਼ਬਦ ਗਾਇਨ ਕੀਤਾ। 2010 ਦੇ ਸਮਾਗਮ ਵਿੱਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਕੀਰਤਨ ਹੋਇਆ। ਗੁਰਮਤਿ ਸੰਗੀਤ ਦੀ ਪਰੰਪਰਾ ਨੂੰ ਅਮਲੀ ਰੂਪ ਦੇਣ ਲਈ ਆਰੰਭੀ ਪ੍ਰਕਾਸ਼ਨਾਵਾਂ ਦੀ ਲੜੀ ਦੇ ਅੰਤਰਗਤ ਗੁਰਮਤਿ ਸੰਗੀਤ ਨਾਲ ਸੰਬੰਧਤ ਲੇਖਾਂ, ਰਾਗੀ ਸਾਹਿਬਾਨਾਂ ਦੀਆਂ ਜੀਵਨੀਆਂ ਅਤੇ ਕੀਰਤਨ ਪ੍ਰਮਾਣਾਂ 'ਤੇ ਅਧਾਰਿਤ ਖ਼ੂਬਸੂਰਤ ਪੁਸਤਕ 'ਗੁਰੂ ਨਾਨਕ ਸੰਗੀਤ ਪਧੱਤੀ ਗ੍ਰੰਥ' ਭਾਗ ਦੂਜਾ ਪ੍ਰਕਾਸ਼ਿਤ ਕੀਤਾ ਗਿਆ, ਜਿਸ ਨੂੰ ਗੁਰਮਤਿ ਸੰਗੀਤ ਵਿਦਵਾਨਾਂ, ਗੁਰਮਤਿ ਰਾਗੀਆਂ ਅਤੇ ਕੀਰਤਨਕਾਰਾਂ ਦਾ ਅਥਾਹ ਪਿਆਰ ਪ੍ਰਾਪਤ ਹੋਇਆ।

ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਗੁਰਮਤਿ ਸੰਗੀਤ ਦੇ ਪ੍ਰਚਾਰ ਤੇ ਪ੍ਰਸਾਰ ਲਈ ਪ੍ਰਚੰਡ ਕੀਤੀ ਜੋਤ ਨੂੰ ਹੋਰ ਤੀਬਰ ਕਰਨ ਲਈ ਇਸ ਵਿੱਚ ਪ੍ਰਤੀਬੱਧਤਾ ਦਾ ਤੇਲ ਪਾਉਂਦਿਆਂ ਸਤਿਕਾਰਿਤ ਸੰਤ ਗਿਆਨੀ ਅਮੀਰ ਸਿੰਘ ਜੀ ਦੀ ਅਗਵਾਈ ਵਿਚ ਭਾਈ ਸੋਹਨ ਸਿੰਘ ਜੀ ਦੀ ਦੇਖ ਰੇਖ ਹੇਠ 'ਗੁਰਮਤਿ ਸੰਗੀਤ ਪਧੱਤੀ ਗ੍ਰੰਥ' ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ ਜਿਸ ਵਿੱਚ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 31 ਸ਼ੁੱਧ ਰਾਗ, 31 ਮਿਸ਼ਰਤ ਰਾਗ ਅਤੇ ਗੁਰਮਤਿ ਸੰਗੀਤ ਨਾਲ ਸੰਬੰਧਿਤ ਅਤਿ ਮਹੱਤਵਪੂਰਨ ਜਾਣਕਾਰੀ ਤੇ ਖੋਜ ਭਰਪੂਰ ਸਮੱਗਰੀ ਸ਼ਾਮਲ ਕੀਤੀ ਜਾ ਰਹੀ ਹੈ। ਮੈਂ ਆਪਣੇ ਸੰਗੀਤ ਉਸਤਾਦ ਭਾਈ ਸਰਵਣ ਸਿੰਘ ਜੀ ਕੈਨੇਡਾ, ਉਸਤਾਦ ਜਸਵੰਤ ਸਿੰਘ ਭੰਵਰਾ ਜੀ ਅਤੇ ਪੰਡਿਤ ਗਨੇਸ਼ ਪ੍ਰਸਾਦ ਜੀ ਦਾ ਅਤਿ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਸਿੱਖਿਆ ਦੇ ਅਧੀਨ ਮੈਨੂੰ ਇਹ ਮਹਾਨ ਕਾਰਜ ਕਰਨ ਦੀ ਪ੍ਰੇਰਣਾ ਮਿਲੀ। ਇਸ ਪੁਸਤਕ ਲਈ ਮੈਂ ਉਨ੍ਹਾਂ ਮਹਾਨ ਗੁਰਮਤਿ ਸੰਗੀਤ ਦੇ ਕੀਰਤਨਕਾਰਾਂ ਦਾ ਵੀ ਦਿਲੀ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਆਪਣੇ ਕੀਮਤੀ ਸਮੇਂ 'ਚੋਂ ਕੁਝ ਪਲ ਕੱਢ ਕੇ ਆਪਣੇ ਪਿਆਰ ਨੂੰ ਸ਼ਬਦਾਂ ਵਿੱਚ ਪਰੋ ਕੇ ਆਪਣਾ ਅਸ਼ੀਰਵਾਦ ਇਸ ਪੁਸਤਕ ਲਈ ਭੇਜਿਆ। ਇਸ ਮਹਾਨ ਗ੍ਰੰਥ ਦੀ ਸਿਰਜਨਾ ਲਈ ਪ੍ਰੋ. ਪਰਮਜੋਤ ਸਿੰਘ ਜੀ, ਮੇਰੀ ਸਟੂਡੈਂਟ ਪ੍ਰੋ. ਅਮਨਪ੍ਰੀਤ ਕੌਰ ਨੇ ਵੀ ਅਥਾਹ ਮਿਹਨਤ ਇਸ ਮਹਾਨ ਸੇਵਾ ਲਈ ਨਿਭਾਈ।

ਸੰਗਤਾਂ ਤੇ ਗੁਰਮਤਿ ਸੰਗੀਤ ਪ੍ਰੇਮੀਆਂ ਨੇ ਇਸ ਮਹਾਨ ਗ੍ਰੰਥ ਨੂੰ ਬਹੁਤ ਸਰਾਹਿਆ ਅਤੇ ਉਹਨਾਂ ਦੀ ਵਿਸ਼ੇਸ਼ ਮੰਗ 'ਤੇ ਅਸੀਂ ਦੂਸਰਾ ਐਡੀਸ਼ਨ ਛਾਪਨ ਦੀ ਸੇਵਾ ਲੈ ਰਹੇ ਹਾਂ।

ਆਸ ਕਰਦਾ ਹਾਂ ਕਿ ਜਵੱਦੀ ਟਕਸਾਲ ਵਲੋਂ ਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਸਦਕਾ ਪ੍ਰਕਾਸ਼ਿਤ ਇਨਾਂ ਪੁਸਤਕਾਂ ਨੂੰ ਸੰਗੀਤਕਾਰਾਂ, ਗੁਣੀਜਨਾਂ ਦਾ ਭਰਪੂਰ ਹੁੰਗਾਰਾ ਮਿਲੇਗਾ।

ਸੁਖਵੰਤ ਸਿੰਘ
(ਪ੍ਰਿੰਸੀਪਲ)
ਗੁਰ ਸ਼ਬਦ ਸੰਗੀਤ ਅਕੈਡਮੀ,
ਜਵੱਦੀ ਟਕਸਾਲ, ਲੁਧਿਆਣਾ।

# ਸੰਦੇਸ਼

ਸ਼ਾਸਤਰਕਾਰਾਂ ਨੇ ਸੰਗੀਤ ਨੂੰ ਮੋਕਸ਼ ਪ੍ਰਾਪਤੀ ਦਾ ਇਕ ਵਿਸ਼ੇਸ਼ ਸ੍ਰੋਤ ਮੰਨਿਆ ਹੈ। ਉਨ੍ਹਾਂ ਅਨੁਸਾਰ ਜੋ ਗੱਲ ਕਈ ਵਾਰ ਅਸੀਂ ਸ਼ਬਦਾਂ ਰਾਹੀਂ ਬਿਆਨ ਨਹੀਂ ਕਰ ਸਕਦੇ, ਸੰਗੀਤ ਦੁਆਰਾ ਆਸਾਨੀ ਨਾਲ ਵਿਅਕਤ ਕਰ ਸਕਦੇ ਹਾਂ। ਗੁਰਮਤਿ ਸੰਗੀਤ ਗੁਰੂਆਂ ਦੁਆਰਾ ਪ੍ਰਦਾਨ ਕੀਤੀ ਗਈ ਵਿਸ਼ੇਸ਼ ਸਾਧਨਾ ਹੈ ਜਿਸ ਦੁਆਰਾ ਅਸੀ ਆਸਾਨੀ ਨਾਲ ਰੱਬ ਨੂੰ ਪ੍ਰਾਪਤ ਕਰ ਸਕਦੇ ਹਾਂ।

ਸੁਖਵੰਤ ਸਿੰਘ ਮੇਰਾ ਬੱਚਾ ਹੈ, ਮੇਰਾ ਸ਼ਾਗਿਰਦ ਹੈ। ਇਸ ਨੂੰ ਗੁਰਮਤਿ ਸੰਗੀਤ ਦਾ ਬਹੁਤ ਗਿਆਨ ਹੈ। ਇਹ ਕਾਫੀ ਲੰਬੇ ਸਮੇਂ ਤੋਂ ਹੀ ਮੇਰੇ ਕੋਲੋਂ ਸੰਗੀਤ ਦੀ ਸਿੱਖਿਆ ਲੈ ਰਿਹਾ ਹੈ। ਮੈਂ ਤਹਿ ਦਿਲੋਂ ਬਹੁਤ ਵਧਾਈ ਦਿੰਦਾ ਹਾਂ ਕਿ ਇਹਨਾਂ ਨੇ ਕਈ ਪੁਸਤਕਾਂ ਗੁਰਮਤਿ ਸੰਗੀਤ 'ਤੇ ਲਿਖੀਆਂ ਜੋ ਕਿ ਸੰਗੀਤ ਪ੍ਰੇਮੀਆਂ ਲਈ ਸਹਾਇਕ ਸਿੱਧ ਹੋਈਆਂ ਹਨ। ਇਸ ਦਾ ਸੁਭਾਅ ਬਹੁਤ ਨਿਮਰਤਾ ਵਾਲਾ ਹੈ। ਮੈਂ ਰੱਬ ਅੱਗੇ ਅਰਦਾਸ ਕਰਦਾ ਹਾਂ ਕਿ ਇਹਨਾਂ ਨੂੰ ਚਿਰੰਜੀਵੀ ਤੇ ਸੁਖੀ ਬਣਾਈ ਰੱਖਣ। ਇਸੇ ਤਰ੍ਹਾਂ ਹੀ ਇਹ ਸੰਗਤ ਦੀ ਸੇਵਾ ਕਰਦੇ ਰਹਿਣ ਤੇ ਸੰਗਤ ਦਾ ਪਿਆਰ ਲੈਂਦੇ ਰਹਿਣ। ਇਹਨਾਂ ਕੋਲ ਕਾਫੀ ਵਿਦਿਆਰਥੀ ਹਨ ਜੋ ਇਹਨਾਂ ਤੋਂ ਗੁਰਮਤਿ ਸੰਗੀਤ ਦੀ ਸਿੱਖਿਆ ਲੈ ਰਹੇ ਹਨ। ਇਹ ਬਹੁਤ ਵਧੀਆ ਗਾਇਕ, ਵਿਚਾਰਕ ਤੇ ਬਹੁਤ ਹੀ ਸੁਰੀਲੇ ਹਨ। 'ਗੁਰੂ ਨਾਨਕ ਸੰਗੀਤ ਪਧੱਤੀ ਗ੍ਰੰਥ ਭਾਗ-ਪਹਿਲਾ' ਨੂੰ ਸੰਗਤਾਂ ਦੁਆਰਾ ਕਾਫੀ ਸਰਾਹਿਆ ਗਿਆ ਅਤੇ ਉਹਨਾਂ ਦੀ ਵਿਸ਼ੇਸ਼ ਮੰਗ 'ਤੇ ਹੁਣ ਇਸਦਾ ਦੂਜਾ ਐਡੀਸ਼ਨ ਪ੍ਰਕਾਸ਼ਿਤ ਹੋਣ ਤੇ ਮੈਨੂੰ ਬਹੁਤ ਖੁਸ਼ੀ ਹੈ ਅਤੇ ਮੈਂ ਪ੍ਰਿੰਸੀਪਲ ਸੁਖਵੰਤ ਸਿੰਘ ਨੂੰ ਵਧਾਈ ਦਿੰਦਾ ਹਾਂ ਅਤੇ ਇਸੇ ਤਰ੍ਹਾਂ ਸੇਵਾ ਵਿੱਚ ਲੱਗੇ ਰਹਿਣ ਦੀ ਅਸੀਸ ਦਿੰਦਾ ਹਾਂ।

(ਪੰਡਿਤ ਗਨੇਸ਼ ਪ੍ਰਸਾਦ ਸ਼ਰਮਾ)
(ਮਹਾਨ ਸ਼ਾਸਤਰੀ ਸੰਗੀਤ ਉਸਤਾਦ),
ਅੰਬਾਲਾ।

# ਤਤਕਰਾ ਮੁੱਖ ਰਾਗਾਂ ਅਤੇ ਸ਼ਬਦਾਂ ਦਾ

# ਤਤਕਰਾ ਮਿਸ਼ਰਤ ਰਾਗਾਂ (ਰਾਗ ਪ੍ਰਕਾਰ) ਅਤੇ ਸ਼ਬਦਾਂ ਦਾ

# ਸਿਰੀ ਰਾਗੁ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ-ਤਰਤੀਬ ਵਿੱਚ, ਸਿਰੀ ਰਾਗ ਨੂੰ ਪ੍ਰਥਮ ਸਥਾਨ ਪ੍ਰਾਪਤ ਹੋਇਆ ਹੈ। ਰਾਗਾਂ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰ।। ਇਹ ਗੁਰੂ ਅਮਰਦਾਸ ਜੀ ਮਹਾਰਾਜ ਦਾ ਫੁਰਮਾਨ ਹੈ ਅਤੇ ਭਾਈ ਗੁਰਦਾਸ ਜੀ ਇਸ ਰਾਗ ਨੂੰ ਸਰਬੋਤਮ ਰਾਗ ਮੰਨਦਿਆਂ ਫੁਰਮਾਂਦੇ ਹਨ ਰਾਗਨ ਮੇ ਸਿਰੀ ਰਾਗੁ ਪਾਰਸ ਬਖਾਨ ਹੈ।

ਸਿਰੀ ਰਾਗ ਬੜਾ ਪੁਰਾਤਨ, ਮਧੁਰ ਅਤੇ ਕਠਿਨ ਰਾਗ ਹੈ। ਸ੍ਰੀ ਰਾਗ ਨੂੰ ਮੁਝ ਸੁਰਜੀਤੀ ਦਾ ਰਾਗ ਮੰਨਿਆ ਗਿਆ ਹੈ।

ਅਰੋਹ - ਸ ਰੇ॒, ਮ॑ ਪ, ਨੀ ਸਂ।
ਅਵਰੋਹ - ਸਂ ਨੀ ਧ॒ ਪ, ਮ॑, ਗ, ਰੇ॒ ਸ।
ਸੁਰ - ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ, ਬਾਕੀ ਸ਼ੁਧ, ਆਰੋਹ ਵਿੱਚ ਗੰਧਾਰ ਅਤੇ ਧੈਵਤ ਵਰਜਿਤ
ਥਾਟ - ਪੂਰਵੀ
ਜਾਤੀ - ਔੜਵ-ਸੰਪੂਰਨ
ਸਮਾਂ - ਸੰਧੀ ਪ੍ਰਕਾਸ਼ (ਸ਼ਾਮ ਦਾ ਸਮਾਂ)
ਵਾਦੀ - ਰਿਸ਼ਭ
ਸੰਵਾਦੀ - ਪੰਚਮ
ਮੁਖ ਅੰਗ- ਸ, ਸਰੇ॒, ਗਰੇ॒, ਪ, ਪ ਮ॑ ਗ ਸਰੇ॒, ਸਰੇ॒, ਸ।
ਸੁਰ ਵਿਸਥਾਰ- ੧. ਸ, ਸ ਰੇ॒ ਰੇ॒, ਸ, ਗ ਰੇ॒ ਮ॑ ਗ ਰੇ॒, ਸ, ਸ ਰੇ॒ ਰੇ॒ ਧ॒, ਮ॑ ਪ ਮ॑ ਧ॒ ਮ॑ ਗ ਰੇ॒, ਗ ਰੇ॒, ਨ਼ੀ ਰੇ॒ ਸ।
੨. ਸ, ਰੇ॒ ਗ ਰੇ॒, ਰੇ॒ ਰੇ॒ ਮ॑ ਪ, ਮ॑ ਪ ਨੀ ਸਂ ਰੇ॒ਂ ਮ॑ਂ ਪਂ, ਮ॑ਂ ਗਂ ਰੇ॒ਂ ਨੀ ਧ॒ ਪ, ਪ ਮ॑ ਧ॒ ਪ, ਪ ਮ॑ ਧ॒ ਮ॑ ਗ ਰੇ॒, ਗ ਰੇ॒, ਨ਼ੀ ਰੇ॒ ਸ।

### ਸਿਰੀਰਾਗੁ ॥ (੯੩)

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥੧॥ ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ ਰਹਾਉ ॥ ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥੨॥ ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥

### ਸਿਰੀਰਾਗੁ ਮਹਲਾ ੧ ਘਰੁ ਦੂਜਾ ੨॥ (੨੩)

ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥ ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ॥੧॥ ਰਹਾਉ ॥ ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ॥ ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥੨॥ ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ॥੩॥ ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥ ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥੨੫॥

# ਸਿਰੀ ਰਾਗੁ

(੧) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਰੇ੍ | ਰੇ੍ | ਰੇ੍ | - | ਰੇ੍ | ਗ | ਰੇ੍ | ਸ | - | ਸ |
| ਤੋ | ਹੀ | ਮੋ | S | ਹੀ | ਮੋ | ਹੀ | ਤੋ | S | ਹੀ |
| ਰੇ੍ | ਰੇ੍ | ਪ | - | ਪਮ॑ | ਮ॑ਧ੍ | ਮ॑ | ਗ | ਰੇ੍ | ਸ |
| ਅੰ | S | ਤ | S | ਰੁS | ਕੈS | S | ਸਾ | S | S |
| ਰੇ੍ | ਰੇ੍ | ਸ | ਪ | ਪ | ਪ | ਪ | ਮ॑ | ਧ੍ | ਪ |
| ਕ | ਨ | S | ਕ | S | ਕ | ਟਿ | S | ਕ | S |
| ਪ | ਪ | ਮ॑ਧ੍ | ਮ॑ | ਗਰੇ੍ | ਗ | ਰੇ੍ | ਸਰੇ੍ | - | - |
| ਜ | ਲ | ਤS | ਰੰ | Sਗ | ਜੈ | S | ਸਾS | S | S |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮ॑ਮ॑ | ਪ | ਪ | ਪ | ਮ॑ਪ | ਪ | ਨੀਨੀ | ਸੰ | - | ਸੰ |
| ਜਉ | ਪੈ | ਹ | ਮ | ਨS | ਪਾ | ਪਕ | ਰੰ | S | ਤਾ |
| ਨੀ | - | ਸੰ | - | ਰੇਂ੍ | ਨੀ | ਧ੍ਪ | ਨੀ | ਧ੍ | ਪ |
| ਅ | S | ਹੇ | S | ਅ | ਨੰ | S | ਤਾ | S | S |
| ਮ॑ | ਪ | ਨੀ | - | ਸੰ | ਰੇਂ੍ | - | ਸੰ | - | - |
| ਪ | ਤਿ | ਤ | S | ਪਾ | ਵ | S | ਨ | S | S |
| ਪ | ਸੰ | ਨੀ | ਧ੍ | ਪ | ਮ॑ | ਗਰੇ੍ | ਗ | ਰੇ੍ | ਸ |
| ਨਾ | ਮੁ | ਕੈ | S | ਸੇ | ਹੁੰ | SS | ਤਾ | S | S |
| X | | 2 | | | 0 | | 3 | | |

ਕੀਰਤਨਕਾਰ ਪ੍ਰਿੰ. ਬਲਦੇਵ ਸਿੰਘ

# ਸਿਰੀ ਰਾਗੁ

(੨) ਏਕ ਤਾਲ (ਮੱਧ ਲੈਅ)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਰੇ̲ | ਗ | ਰੇ̲ | ਸ | ਸ | ਸ | ਪ | - | ਪ | ਮ॑ | ਧ̲ | ਪ |
| ਰੰ | S | ਗਿ | ਰ | ਤਾ | S | ਮੇ | S | ਰਾ | ਸਾ | ਹਿ | ਬੁ |
| ਮ॑ | ਮ॑ | ਪ | ਪ | ਪ | ਨੀ | ਧ̲ | ਨੀਨੀ | ਧ̲ਪ | ਮ॑ਧ̲ | ਮ॑ਗ | ਰੇ̲ |
| ਰ | ਵਿ | ਰ | ਹਿ | ਆ | ਭ | ਰ | ਪੂS | SS | ਰਿS | SS | S |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਪ | ਮ॑ | ਮ॑ | ਪ | ਨੀ | ਨੀ | ਸਂ | - | ਸਂ | ਰੇ̲ਂ | ਸਂ | - |
| ਆ | S | ਪੇ | ਰ | ਸੀ | ਆ | ਆ | S | ਪਿ | ਰ | ਸੁ | S |
| ਸਂ | - | ਨੀ | ਸਂ | ਸਂ | ਸਂ | ਰੇ̲ਂ | - | - | ਨੀ | ਧ̲ | ਪ |
| ਆ | S | ਪੇ | ਰਾ | ਵ | ਣ | ਹਾ | S | S | S | ਰੁ | S |
| ਰੇ̲ | ਗ | ਰੇ̲ | ਸ | ਸ | ਸ | ਪ | - | ਪ | ਮ॑ | ਧ̲ | ਪ |
| ਆ | S | ਪੇ | ਹੋ | S | ਵੈ | ਚੋ | S | ਲ | ੜਾ | S | S |
| ਮ॑ | - | ਮ॑ | ਪ | ਨੀ | ਧ̲ | ਨੀਨੀ | ਧ̲ਪ | ਮ॑ਧ̲ | ਮ॑ਗ | ਰੇ̲ | ਸ |
| ਆ | S | ਪੇ | ਸੇ | ਜ | ਭ | ਤਾS | SS | SS | SS | ਰੁ | S |
| X | | 0 | | 2 | | 0 | | 3 | | 4 | |

ਕੀਰਤਨਕਾਰ ਡਾ. ਗੀਤਾ ਕੌਰ ਪੈਂਤਲ

# ਰਾਗੁ ਮਾਝ

ਪੰਜਾਬ ਦੇ ਮਾਝੇ ਦੀ ਲੋਕ ਧੁਨ ਤੋਂ ਮਾਝ ਰਾਗ ਵਿਕਸਤ ਹੋਇਆ। ਭਾਰਤੀ ਸੰਗੀਤ ਵਿੱਚ ਇਸ ਰਾਗ ਦਾ ਕਿਤੇ ਵੀ ਕੋਈ ਉਲੇਖ ਨਹੀਂ ਮਿਲਦਾ। ਰਾਗ ਮਾਝ ਭਾਰਤੀ ਸੰਗੀਤ ਨੂੰ ਗੁਰੂ ਸਾਹਿਬਾਨ ਦੀ ਅਨੁਪਮ ਦੇਣ ਹੈ। ਆਤਮਿਕ ਸਫ਼ਰ ਤੈਅ ਕਰਦੀ ਮਾਝ ਵਿੱਚੋਂ ਲੰਘਦੀ ਆਤਮਾ ਹੂਕ ਕੱਢਦੀ ਹੈ, ਹੇਕ ਲਗਾਉਂਦੀ, ਵਿਛੋੜੇ ਦੀ ਕਸਕ ਮਹਿਸੂਸ ਕਰਦੀ ਹੋਈ ਮੇਰਾ ਮਨ ਲੋਚੈ ਗੁਰ ਦਰਸਨ ਤਾਈ।। ਬਿਲਪ ਕਰੇ ਚਾਤ੍ਰਿਕ ਕੀ ਨਿਆਈ।। ਦਾ ਵਿਰਲਾਪ ਕਰਦੀ ਹੈ। ਗੁਰੂ ਅਰਜਨ ਦੇਵ ਜੀ ਦਾ ਬਾਰਹਮਾਹਾ ਵੀ ਇਸੇ ਰਾਗ ਵਿੱਚ ਹੈ।

| | | |
|---|---|---|
| ਆਰੋਹ | - | ਸ ਰੇ, ਮ ਪ, ਨੀ ਸਂ। |
| ਅਵਰੋਹ | - | ਸਂ ਨ਼ੀ ਧ ਪ, ਧ ਮ ਗ ਮ, ਰੇ ਪ ਗੁ ਰੇ, ਗੁ ਸ ਰੇ ਨ਼ੀ ਸ। |
| ਸੁਰ | - | ਦੋਵੇਂ ਗੰਧਾਰ ਦੋਵੇਂ ਨਿਸ਼ਾਦ, ਬਾਕੀ ਸ਼ੁੱਧ<br>ਆਰੋਹ ਵਿੱਚ ਧੈਵਤ ਅਤੇ ਗੰਧਾਰ ਵਰਜਿਤ |
| ਥਾਟ | - | ਖਮਾਜ |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਰਾਤ ਦਾ ਪਹਿਲਾ ਪਹਿਰ |
| ਵਾਦੀ | - | ਰਿਸ਼ਭ |
| ਸੰਵਾਦੀ | - | ਪੰਚਮ |
| ਮੁੱਖ ਅੰਗ | - | ਪ, ਧ ਮ ਗ ਮ, ਰੇ ਪ, ਮ ਗੁ ਰੇ, ਗੁ ਸ ਰੇ ਨ਼ੀ ਸ। |
| ਸੁਰ ਵਿਸਥਾਰ | - | ੧. ਸ ਰੇ ਨ਼ੀ ਨ਼ੀ ਸ, ਨ਼ੀ ਧ਼ ਪ਼ ਪ਼ ਨ਼ੀ ਸ, ਰੇ ਮ ਪ, ਧ ਮ ਗੁ ਰੇ, ਪ ਮ ਗੁ ਰੇ, ਰੇ, ਪ ਧ ਮ ਗੁ ਰੇ, ਮ ਗ ਮ, ਰੇ ਪ ਮ ਗੁ ਰ, ਗੁ ਸ ਰੇ ਨ਼ੀ ਸ।<br>੨. ਪ ਪ ਧ ਪ, ਮ ਗੁ ਰੇ, ਰੇ ਮ ਪ, ਧ ਮ ਪ ਨੀ ਸਂ, ਗੁਂ ਰੇਂ, ਮਂ, ਗੁਂ ਰੇਂ, ਗੁਂ ਸਂ ਰੇਂ ਨੀ ਸਂ, ਰੇਂ ਨ਼ੀ ਧ ਪ, ਮ ਪ ਸਂ ਨ਼ੀ ਧ ਪ, ਮ ਗ ਮ, ਰੇ ਪ ਗੁ ਰੇ, ਗੁ ਸ ਰੇ ਨ਼ੀ ਸ। |

ਮਾਝ ਮਹਲਾ ੫॥ (੧੦੩)

ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥ ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥ ਸੂਖੁ ਭਇਆ ਦੁਖੁ ਦੂਰਿ ਪਰਾਨਾ॥ ਸੰਤ ਰਸਨ ਹਰਿ ਨਾਮੁ ਵਖਾਨਾ॥ ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ॥੨॥ ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ॥ ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ॥੩॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ॥ ਕਰਣਹਾਰਿ ਖਿਨ ਭੀਤਰਿ ਕਰਿਆ॥ ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥

ਮਾਝ ਮਹਲਾ ੫॥ (੧੦੩)

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥ ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ॥੧॥ ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ॥ ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ॥੨॥ ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥ ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥੩॥ ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥ ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ॥੪॥੨੪॥੩੧॥

# ਰਾਗੁ ਮਾਝ

(੧) ਤੀਨ ਤਾਲ ਪੰਜਾਬੀ ਠੇਕਾ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਰੇਮ | ਪਧ | ਮ | ਪ | ਮਗ | ਮ | ਗੁ | ਰੇ |
| | | | | | | | | ਅੰS | SS | ਮ੍ਰਿ | ਤ | ਬਾ | S | ਣੀ | S |
| ਪ | - | ਗੁਰੇ | ਗੁਸ | ਰੇ | ਨ਼ੀ | ਸ | - | ਸ | ਸ | ਸ | ਰੇ | ਨ਼ੀ | ਧ਼ | ਪ਼ | - |
| S | S | ਹਰਿ | ਹਰਿ | ਤੇ | S | ਰੀ | S | ਸੁ | ਣਿ | ਸੁ | ਣਿ | ਹੋ | S | ਵੈ | S |
| - | ਪ਼ਪ਼ਧ਼ | -ਮ਼ | -ਪ਼ | ਨ਼ੀ | - | ਸ | - | ਰੇ | ਰੇ | ਮ | ਪ | ਨੀ(ਸਂ) | ਨੀ | - | - |
| S | ਪਰਮ | Sਗ | Sਤਿ | ਮੇ | S | ਰੀ | S | ਜ | ਲ | ਨਿ | ਬੁ | ਝੀS | S | S | S |
| - | ਸਂ | ਸਂਸਂ | ਸਂਸਂ | ਰੇਂ | ਨੀ | ਸਂ | - | ਸਂਸਂ | ਸਂਸਂ | ਰੇਂਰੇਂ | ਰੇਂ | ਰੇਂਰੇਂ | ਨੀ | ਧ | ਪ |
| S | ਸੀ | ਤਲੁ | ਹੋਇ | ਮ | ਨੂ | ਆ | S | SS | ਸਤਿ | ਗੁਰ | ਕਾ | ਦS | ਰ | ਸ | ਨੁ |
| ਧਪ | ਮਪ | ਧ | ਪ | ਮਗ | ਮ | ਗੁ | ਰੇ | | | | | | | | |
| ਪਾS | SS | ਏ | ਜੀ | ਉS | S | S | ਰ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਰੇ | -ਮ | -ਪ | ਨੀ(ਸਂ) | ਨੀ | - | - |
| | | | | | | | | S | ਸੂ | Sਖੁ | Sਭ | ਇਆ | S | S | S |
| - | ਸਂਸਂ | ਸਂ | ਸਂਸਂ | ਰੇਂ | ਨੀ | ਸਂ | - | - | ਰੇਂ | ਰੇਂ | ਪਂ | ਮਂਗਂ | ਮਂ | ਗੁਂ | ਰੇਂ |
| S | ਦੁਖੁ | ਦੂ | ਰਿਪ | ਰਾ | S | ਨਾ | S | S | ਸੰ | ਤ | ਰ | ਸS | ਨ | ਹ | ਰਿ |
| - | ਗੁਂਰੇਂ | ਗੁਂ | ਸਂ | ਰੇਂ | ਨੀ | ਸਂ | ਸਂ | - | ਸਂਸਂ | ਸਂ | ਰੇਂ | ਨੀ | - | ਧ | ਪ |
| S | ਨਾS | ਮੁ | ਵ | ਖਾ | S | ਨਾ | S | S | ਜਲ | ਥ | ਲ | ਨੀ | S | ਰਿ | ਭ |
| ਧਪ | ਮਪ | ਧ | ਪ | ਮਗ | ਮ | ਗੁ | ਰੇ | - | ਰੇਰੇ | ਮ | ਪ | ਨੀ | ਨੀ | ਸਂ | ਸਂ |
| ਰੇS | SS | ਸ | ਰ | ਸੁS | S | ਭ | ਰ | S | ਬਿਰ | ਥਾ | S | ਕੋ | S | ਇ | ਨ |
| ਸਂਰੇਂ | ਸਂਨੀ | ਧ | ਪ | ਪਨੀ | ਧਪ | ਮਗ | ਮਰੇ | | | | | | | | |
| ਜਾS | SS | ਏ | ਜੀ | ਉS | SS | SS | SS | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਡਾ. ਗੁਰਨਾਮ ਸਿੰਘ ਪਟਿਆਲਾ

# ਰਾਗੁ ਮਾਝ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਰੇ | - | ਮ | - | ਪ |
| | | | | | | | | | | | ਤੂੰ | S | ਮੇ | S | ਰਾ |
| ਨੀ | ਨੀ | ਸਂ | ਸਂ | ਨ਼ੀ | ਧ | ਪ | ਧ | ਮ | ਗੁ | ਰੇ | ਨ਼ੀ | - | ਸ | - | ਪ |
| ਪਿ | ਤਾ | S | S | ਤੂੰ | ਹੈ | ਮੇ | ਰਾ | ਮਾ | S | ਤਾ | ਤੂੰ | S | ਮੇ | S | ਰਾ |
| ਮ | ਗ | ਮ | ਮ | ਗੁ | ਰੇ | ਗੁ | ਸ | ਰੇ | ਨ਼ੀ | ਸ | | | | | |
| ਬੰ | S | ਧ | ਪੁ | ਤੂੰ | S | ਮੇ | ਰਾ | ਭ੍ਰਾ | S | ਤਾ | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | - | ਮ | ਮ | ਪ | - | ਨੀ | - |
| | | | | | | | | ਤੂੰ | S | ਮੇ | ਰਾ | ਰਾ | S | ਖਾ | S |
| ਸਂ | ਸਂ | ਸਂ | ਸਂ | ਰੇਂ | ਨੀ | ਸਂ | - | - | ਰੇਂ | ਨ਼ੀਨ਼ੀਨ਼ੀ | | ਧ | - | ਪ | - |
| ਸ | ਭ | ਨੀ | S | ਥਾ | S | ਈ | S | S | ਤਾ | ਭਉ | S | ਕੇ | S | ਹਾ | S |
| ਪ | ਧ | ਮ | - | ਗਮ | ਗੁ | ਰੇ | ਸ | ਰੇ | ਨ਼ੀ | ਸ | | | | | |
| ਕਾ | S | ੜਾ | S | ਜੀS | S | S | S | ਉ | S | S | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਪ੍ਰੋ. ਹਰਚੰਦ ਸਿੰਘ

# ਰਾਗੁ ਗਉੜੀ

ਗਉੜੀ, ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ। ਵਿਲਕਦੀ ਆਤਮਾ, ਕ੍ਰਿਪਾ ਦੀ ਜਾਚਨਾ ਕਰਦੀ ਹੈ, ਤੇ ਆਪੇ ਦੀ ਖੋਜ ਕਰਦੀ ਹੈ, ਇਸ ਲਈ ਇਸ ਰਾਗ ਵਿੱਚ ਗੁਰੂ ਸਾਹਿਬ ਨੇ ਮਨ, ਮਤਿ, ਬੁੱਧੀ, ਆਤਮਾ, ਮੌਤ, ਮੁਕਤੀ ਆਦਿਕ ਗੰਭੀਰ ਵਿਸ਼ਿਆਂ ਵਿੱਚ, ਗੁਰਬਾਣੀ ਉਚਾਰਨ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਭ ਤੋਂ ਵੱਧ ਬਾਣੀ ਇਸੇ ਰਾਗ ਵਿੱਚ ਹੈ। ਸੁਖਮਨੀ ਸਾਹਿਬ ਅਤੇ ਬਾਵਨ ਅਖਰੀ, ਜੀਵਨ ਦੇ ਸਾਰੇ ਮਤਾਂਤ ਦਾ ਤੱਤ ਦਰਸਾਉਂਦੀਆਂ ਹਨ। ਭਗਤ ਕਬੀਰ ਜੀ ਦੀ ਸਭ ਤੋਂ ਵੱਧ ਬਾਣੀ ਇਸੇ ਰਾਗ ਵਿੱਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ – **ਗਉੜੀ ਰਾਗ ਸੁਲਖਣੀ ਜੇ ਖਸਮੈ ਚਿਤਿ ਕਰੇਇ।। ਭਾਣੈ ਚਲੈ ਸਤਿਗੁਰ ਕੈ ਐਸਾ ਸੀਗਾਰ ਕਰੇਇ।।** ਗਉੜੀ ਦੀਆਂ 11 ਵੰਨਗੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹਨ।

ਗਉੜੀ (ਭੈਰਵ ਅੰਗ)

| | | |
|---|---|---|
| ਆਰੋਹ | - | ਸ ਰੇ੍, ਗ ਰੇ੍, ਮ ਪ, ਨੀ ਸਂ। |
| ਅਵਰੋਹ | - | ਸਂ ਨੀ ਧੁ ਮ ਪ, ਧੁ ਪ ਮ ਗ, ਰੇ੍ ਗ ਰੇ੍, ਸ ਨ਼ੀ ਸ। |
| ਸੁਰ | - | ਰਿਸ਼ਭ ਅਤੇ ਧੈਵਤ ਕੋਮਲ, ਬਾਕੀ ਸ਼ੁਧ, ਅਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ |
| ਥਾਟ | - | ਭੈਰਵ |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਰਾਤ ਦਾ ਪਹਿਲਾ ਪਹਿਰ |
| ਵਾਦੀ | - | ਰਿਸ਼ਭ |
| ਸੰਵਾਦੀ | - | ਪੰਚਮ |
| ਮੁੱਖ ਅੰਗ | - | ਮ ਧੁ ਪ, ਧੁ ਮ ਪ ਮ ਗ ਰੇ੍, ਗ ਰੇ੍ ਸ ਨ਼ੀ, ਸ। |
| ਸੁਰ ਵਿਸਥਾਰ | - | ੧. ਸ, ਨ਼ੀ ਧ਼ੁ ਨ਼ੀ, ਧ਼ੁ ਪ਼, ਪ਼ ਨ਼ੀ ਸ, ਰੇ੍ ਮ ਗ ਰੇ੍, ਰੇ੍ ਮ ਗ ਰੇ੍, ਰੇ੍ ਮ ਪ, ਧੁ ਪ, ਧੁ ਮ ਪ ਮ ਗ, ਰੇ੍ ਗ ਰੇ੍, ਸ ਨ਼ੀ, ਸ।<br>੨. ਸ, ਰੇ੍ ਗ ਰੇ੍, ਮ ਪ, ਧੁ ਪ ਧੁ ਮ ਪ ਨੀ, ਧੁ ਪ, ਮ ਪ ਨੀ ਸਂ, ਰੇ੍ਂ ਗਂ ਰੇ੍ਂ, ਸਂ ਨੀ, ਮ ਪ ਨੀ ਧੁ ਪ, ਮ ਧੁ ਪ ਮ ਗ ਰੇ੍ ਗ, ਰੇ੍ ਗ ਰੇ੍, ਗ ਰੇ੍ ਸ ਨ਼ੀ, ਨ਼ੀ ਰੇ੍ ਸ। |

### ਸਲੋਕ ਮਹਲਾ ੩॥ (੩੧੧)

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥ ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥ ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ॥ ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ॥ ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ॥ ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ॥ ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ॥ ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ॥੧॥

### ਗਉੜੀ ਮਹਲਾ ੫ ॥ (੨੦੧)

ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ॥੧॥ ਰਹਾਉ ॥ ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ॥੧॥ ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ॥੨॥ ਨਿਰਭਉ ਹੋਇ ਭਜਹੁ ਭਗਵਾਨ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥ ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥

# ਗਉੜੀ (ਭੈਰਵ ਅੰਗ)

(੧) ਪੰਚਮ ਸਵਾਰੀ 15 ਮਾਤਰਾ

**ਸਥਾਈ**

| | | | | | | | | | | | | | | |
|---|---|---|---|---|---|---|---|---|---|---|---|---|---|---|
| | | | | | | | | ਪਪ | ਮ | ਗਰੇ | ਗ | ਰੇ | ਸਨ਼ੀ | -ਰੇ |
| | | | | | | | | ਗਉ | ੜੀ | ss | ਰਾ | s | ਗਿs | sਸੁ |
| ਮ | -ਪ | -ਮ | ਗਰੇ | ਗ | ਰੇ | ਸ | - | ਨ਼ੀ | ਸਰੇ | ਮ | ਪ | - | -ਪ | -ਨੀ |
| ਲ | ss | sਖ | ਣੀs | s | s | s | s | ਜੇ | ਖਸ | ਮੈ | ਚਿ | s | sਤਿ | sਕ |
| ਧੁ- | - | ਪਮ | ਗਰੇ | ਗ | ਰੇ | - | ਸ | | | | | | | |
| ਰੇਇ | s | ss | ss | s | s | s | s | | | | | | | |
| X | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | |
|---|---|---|---|---|---|---|---|---|---|---|---|---|---|---|
| | | | | | | | | ਮ | ਪ | ਨੀ | ਧੁ | ਪ | -ਨੀ | -ਨੀ |
| | | | | | | | | ਭਾ | ਣੈ | ਚ | ਲੈ | s | sਸ | sਤਿ |
| ਸੰਸੰ | ਸੰਸੰ | ਸੰ | ਨੀ | ਰੇਂ | ਸੰ | - | - | ਨੀ | ਨੀ | ਸੰ | ਨੀ | ਧੁ | ਪ | -ਪ |
| ਗੁਰੂ | ss | s | ਕੈ | s | s | s | s | ਐ | ਸਾ | ਸੀ | ਗਾ | s | ਰੁ | sਕ |
| ਪਪ | - | ਪਮ | ਗਰੇ | ਗ | ਰੇ | - | ਸ | | | | | | | |
| ਰੇਇ | s | ss | ss | s | s | s | s | | | | | | | |
| X | | | 2 | | | | 0 | | | | 3 | | | |

ਕੀਰਤਨਕਾਰ ਭਾਈ ਗੁਰਦੇਵ ਸਿੰਘ ਬਟਾਲਾ

# ਰਾਗੁ ਗਉੜੀ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਗ | ਰੇ | ਗ | ਰੇ | ਸ | ਨ਼ੀ | ਸ | ਰੇ |
| | | | | | | | | ਖਿ | ਰੁ | ਘ | ਰਿ | ਬੈ | S | ਸ | ਹੁ |
| ਮ | ਮ | ਮ | ਮ | ਪਪ | ਮ | ਗ | - | ਮ | ਮ | ਪ | ਨੀ | ਸੰ | ਸੰ | ਸੰ | ਸੰ |
| ਹ | ਰਿ | ਜ | ਨ | ਪਿਆ | S | ਰੇ | S | ਸ | ਤਿ | ਗੁ | ਰਿ | ਤੁ | ਮ | ਰੇ | S |
| ਨੀਂ | ਧ | ਪ | ਮ | ਮ | ਪ | ਮ | ਗ | | | | | | | | |
| ਕਾ | ਜ | ਸ | S | ਵਾ | S | ਰੇ | S | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | - | ਮਮ | ਮ | ਪ | ਪ | ਨੀ | ਨੀ |
| | | | | | | | | ਦੁ | S | ਸਟ | ਦੂ | S | ਤ | ਪ | ਰ |
| ਸੰ | - | ਸੰ | ਸੰ | ਰੇਂ | ਨੀ | ਸੰ | - | ਨੀ | ਸੰ | ਨੀ | - | ਧ | - | ਮ | ਪ |
| ਮੇ | S | ਸ | ਰਿ | ਮਾ | S | ਰੇ | S | ਜ | ਨ | ਕੀ | S | ਪੈ | S | ਜ | ਰ |
| ਗ | - | ਮ | ਗ | ਰੇ | ਗ | ਰੇ | ਸ | | | | | | | | |
| ਖੀ | S | ਕ | ਰ | ਤਾ | S | ਰੇ | S | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਪ੍ਰੋ. ਹਰਚੰਦ ਸਿੰਘ

# ਰਾਗੁ ਆਸਾ

ਗੁਰਮਤਿ ਸੰਗੀਤ ਪੱਧਤੀ ਵਿੱਚ, ਆਸਾ, ਬੜਾ ਮਹੱਤਵਪੂਰਨ ਰਾਗ ਹੈ। ਆਸਾ ਰਾਗ ਦੀਆਂ ਮਧੁਰ ਸੁਰਾਵਲੀਆਂ, ਪੰਜਾਬ ਦੀ ਪਵਿੱਤਰ ਧਰਤੀ ਦੇ ਕਣ-ਕਣ ਵਿੱਚੋਂ ਸੁਣਾਈ ਦਿੰਦੀਆਂ ਹਨ। ਹਰ ਪ੍ਰਭਾਤ ਦੀਆਂ ਸੁਨਹਿਰੀ ਕਿਰਨਾਂ, ਇਸੇ ਰਾਗ ਦੀ ਮਧੁਰ ਧੁਨੀ ਨਾਲ ਪ੍ਰਵੇਸ਼ ਕਰਦੀਆਂ ਹਨ ਅਤੇ ਹਰ ਸ਼ਾਮ ਦੀ ਲਾਲੀ ਜਦੋਂ ਕੁਦਰਤ ਦੀ ਗੋਦ ਵਿੱਚ ਲੁਕਣ ਲਗਦੀ ਹੈ ਤਾਂ ਇਸੇ ਰਾਗ ਦੀ ਮਧੁਰ ਸੁਰਾਵਲੀ ਦੁਆਰਾ ਬਲਿਹਾਰੀ ਕੁਦਰਤਿ ਵਸਿਆ ਦੀ ਕੀਰਤੀ ਗਾਉਂਦੀਆਂ ਹਨ। ਪੁਰਾਤਨ ਜਾਂ ਮੱਧ ਕਾਲੀਨ ਗ੍ਰੰਥਾਂ ਵਿੱਚ ਆਸਾ ਰਾਗ ਦਾ ਉਲੇਖ ਨਹੀਂ ਮਿਲਦਾ। ਇਸ ਰਾਗ ਨੂੰ ਸ਼ਾਸਤਰੀ ਰੂਪ ਪ੍ਰਦਾਨ ਕਰਨ ਵਿੱਚ ਬਾਬਾ ਫ਼ਰੀਦ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਭ ਤੋਂ ਵੱਧ ਯੋਗਦਾਨ ਹੈ।

| | | |
|---|---|---|
| ਆਰੋਹ | - | ਸ, ਰੇ ਮ, ਪ, ਧ ਸੰ। |
| ਅਵਰੋਹ | - | ਸੰ ਨੀ ਧ ਪ, ਮ, ਗ ਰੇ ਸ ਰੇ ਗ ਸ। |
| ਸੁਰ | - | ਸਾਰੇ ਸਵਰ ਸ਼ੁਧ, ਅਰੋਹ ਵਿੱਚ ਗੰਧਾਰ ਤੇ ਨਿਸ਼ਾਦ ਵਰਜਿਤ |
| ਥਾਟ | - | ਬਿਲਾਵਲ |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਸਵੇਰ ਅਤੇ ਸ਼ਾਮ ਦਾ ਸੰਧੀ ਪ੍ਰਕਾਸ਼ |
| ਵਾਦੀ | - | ਮਧਿਅਮ |
| ਸੰਵਾਦੀ | - | ਸ਼ੜਜ |
| ਮੁੱਖ ਅੰਗ | - | ਰੇ ਮ, ਪ, ਧ ਸੰ, ਨੀ ਧ ਪ ਮ, ਗ ਸ ਰੇ ਗ ਸ। |
| ਸੁਰ ਵਿਸਥਾਰ | - | ੧. ਸ, ਸ ਰੇ ਗ ਸ, ਸ ਨ਼ੀ ਧ਼ ਪ਼, ਪ਼ ਧ਼ ਨ਼ੀ ਧ਼, ਪ਼ ਧ਼ ਸ, ਸ ਰੇ ਗ ਰੇ ਗ ਸ, ਸ ਰੇ ਮ, ਮ ਪ, ਪ ਧ ਪ ਮ, ਗ ਰੇ ਗ ਸ।<br>੨. ਰੇ ਮ, ਮ ਪ ਧ ਪ ਮ, ਪ ਧ ਨੀ ਧ ਪ, ਮ ਪ ਧ, ਪ ਧ ਸੰ, ਸੰ ਰੇਂ ਸੰ, ਸੰ ਰੇਂ ਗੰ ਰੇਂ ਗੰ ਸੰ, ਸੰ ਰੇਂ ਮੰ, ਗੰ ਰੇਂ ਗੰ ਸੰ, ਸੰ ਰੇਂ ਸੰ ਨੀ ਧ, ਪ ਧ ਸੰ ਨੀ ਧ ਪ, ਮ, ਪ ਮ ਗ, ਸ ਰੇ ਗ, ਸ। |

ਆਸਾ ਮਹਲਾ ੫ ਤਿਪਦੇ॥ (੪੦੬-੦੭)

ਓਹਾ ਪ੍ਰੇਮ ਪਿਰੀ ॥੧॥ਰਹਾਉ॥ ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ॥੧॥ ਰਾਜ ਨ ਭਾਗ ਨ ਹੁਕਮ ਨ ਸਾਦਨ॥ ਕਿਛੁ ਕਿਛੁ ਨ ਚਾਹੀ॥੨॥ ਚਰਨਨ ਸਰਨਨ ਸੰਤਨ ਬੰਦਨ॥ ਸੁਖੋ ਸੁਖੁ ਪਾਹੀ॥ ਨਾਨਕ ਤਪਤਿ ਹਰੀ॥ ਮਿਲੇ ਪ੍ਰੇਮ ਪਿਰੀ॥੩॥੩॥੧੪੩॥

ਆਸਾ॥ (੪੭੮)

ਸੁਤੁ ਅਪਰਾਧ ਕਰਤ ਹੈ ਜੇਤੇ ਜਨਨੀ ਚੀਤਿ ਨ ਰਾਖਸਿ ਤੇਤੇ ੧॥ ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ਰਹਾਉ ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥ ਤਾ ਭੀ ਚੀਤਿ ਨ ਰਾਖਸਿ ਮਾਇਆ॥੨॥ ਚਿੰਤ ਭਵਨਿ ਮਨੁ ਪਰਿਓ ਹਮਾਰਾ॥ ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥ ਦੇਹਿ ਬਿਮਲ ਮਤਿ ਸਦਾ ਸਰੀਰਾ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥੩॥੧੨॥

# ਰਾਗੁ ਆਸਾ

(੧) ਤੀਨ ਤਾਲ

ਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸੰਰੇਂ | ਸੰਨੀ | ਧਨੀ | ਧਪ | ਮ | ਪ | - | ਧਨੀ | ਪ | ਧ |
| | | | | | | ੳS | SS | ਹਾS | SS | S | ਪ੍ਰੇ | S | ਮS | S | ਪਿ |
| ਸੰ | - | - | - | - | - | - | - | ਸੰ | ਸੰ | ਸੰ | ਸੰ | ਸੰਰੇਂ | ਸੰਨੀ | ਧ | ਧ |
| ਰੀ | S | S | S | S | S | S | S | ਕ | ਨਿ | ਕ | ਮਾ | ਣਿS | ਕS | ਗ | ਜ |
| - | ਪਧ | ਪ | ਮ | ਗਰੇ | ਗ | ਸ | ਸ | ਰੇ | - | ਮ | - | ਪ | - | ਧਨੀ | ਪਧ |
| - | ਮੋਤੀ | ਅ | ਨ | ਲਾS | S | ਲ | ਨ | ਨ | S | ਹ | S | ਨਾ | S | ਹS | ਨS |
| ਸੰ | - | - | - | - | - | | | | | | | | | | |
| ਹੀ | S | S | S | S | S | | | | | | | | | | |
| X | | | | 2 | | | | 0 | | | | 3 | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| - | ਮ | ਮ | ਮ | - | ਪ | ਪ | ਪ | - | ਧਨੀ | ਪ | ਧ | - | ਸੰ | ਸੰ | ਸੰ |
| S | ਰਾ | ਜ | ਨ | S | ਭਾ | ਗ | ਨ | S | ਹੁਕ | ਮ | ਨ | S | ਸਾ | ਦ | ਨ |
| - | ਰੇਂਰੇਂ | ਰੇਂ | ਰੇਂ | ਰੇਂ | ਸੰ | ਸੰਗਂ | ਰੇਂਗਂ | ਸੰ | - | - | - | ਸੰਰੇਂ | ਸੰਨੀ | ਧ | ਪ |
| S | ਕਿਛੁ | ਕਿ | ਛੁ | ਨ | S | ਚਾS | SS | ਹੀ | S | S | S | SS | SS | S | S |
| - | ਸੰਸੰ | ਸੰ | ਰੇਂ | - | ਸੰਰੇਂ | ਮੰ | ਮੰ | - | ਗਂ | ਰੇਂ | ਸੰ | ਸੰਗਂ | ਰੇਂਗਂ | ਰੇਂ | ਸੰ |
| S | ਚਰ | ਨ | ਨ | S | ਸਰ | ਨ | ਨ | S | ਸੰ | ਤ | ਨ | ਬੰS | SS | ਦ | ਨ |
| - | ਸੰ | ਸੰ | ਨੀਪ | - | ਧਧ | ਮ | ਪ | ਪ | - | - | - | - | ਧ | ਧ | ਧਪ |
| S | ਸੁ | ਖੋ | SS | S | ਸੁਖੁ | S | ਪਾ | ਹੀ | S | S | S | S | ਨਾ | ਨ | ਕS |
| ਮਗ | ਗ | ਰੇ | ਗ | ਰੇ | - | ਸ | - | ਰੇ | - | ਮ | ਮ | ਪ | - | ਧਨੀ | ਪਧ |
| SS | ਤਪ | ਤਿ | ਹ | ਰੀ | S | S | S | ਮਿ | S | ਲੇ | S | ਪ੍ਰੇ | S | ਮS | Sਪਿ |
| ਸੰ | - | - | - | - | - | - | | | | | | | | | |
| ਰੀ | S | S | S | S | S | S | | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਡਾ. ਨਿਵੇਦਿਤਾ ਸਿੰਘ ਪਟਿਆਲਾ

# ਰਾਗੁ ਆਸਾ

(੨) ਤਾਲ ਦੀਪਚੰਦੀ

**ਸਥਾਈ**

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਧ | - | ਮਮ | - | ਮ | - | ਪ | - | - | ਧਧ | ਨੀ | ਪ | ਧ |
| ਰਾ | S | S | ਮਈ | S | S | S | ਆ | S | S | ਹਉ | S | S | S |
| ਸਂ | - | - | ਸਂ | - | ਸਂ | ਰੇਂ | ਨੀ | - | - | ਧ | - | ਪ | - |
| ਬਾ | S | S | ਰਿ | S | S | ਕੁ | ਤੇ | S | S | ਰਾ | S | S | S |
| ਧ | - | - | ਧ | - | - | ਧ | ਧ | - | - | ਧ | - | ਧਪ | ਮ |
| ਕਾ | S | S | ਹੇ | S | S | ਨ | ਖੰ | S | S | ਡ | S | SS | ਸਿ |
| ਮ | ਪ | - | ਪ | - | - | ਧ | ਮ | ਪ | - | ਮ | ਮਗ | ਰੇਗ | ਸ |
| ਅ | ਵ | S | ਗ | S | S | ਨੁ | ਮੇ | S | S | S | ਰਾS | SS | S |
| X | | | 2 | | | | 0 | | | 3 | | | |

**ਅੰਤਰਾ**

| | | | | | | | | | | | | | |
|---|---|---|---|---|---|---|---|---|---|---|---|---|---|
| ਪ | ਪ | - | ਧ | ਨੀ | ਪ | ਧ | ਸਂ | - | - | ਸਂ | - | - | -ਸਂ |
| ਸੁ | ਤੁ | S | ਅ | S | ਪ | S | ਰਾ | S | S | ਧ | S | S | Sਕ |
| ਰੇਂ | - | - | ਰੇਂ | - | ਸਂ | - | ਸਂਗਂ | ਰੇਂਗਂ | - | ਸਂ | - | ਨੀਧ | ਪ |
| ਰ | ਤ | S | ਹੈ | S | S | S | ਜੇS | SS | S | ਤੇ | S | SS | S |
| ਧ | ਧ | - | ਧ | - | - | - | ਧ | - | - | ਧ | - | ਪ | ਮ |
| ਜ | ਨ | S | ਨੀ | S | S | S | ਚੀ | S | S | ਤਿ | S | S | ਨ |
| ਮ | ਪ | - | ਪ | - | ਪ | ਧ | ਮ | ਪ | - | ਮ | ਮਗ | ਰੇਗ | ਸ |
| ਰਾ | S | S | ਖ | S | ਸਿ | S | ਤੇ | S | S | ਤੇ | SS | SS | S |
| X | | | 2 | | | | 0 | | | 3 | | | |

ਕੀਰਤਨਕਾਰ ਭਾ. ਨਿਰੰਜਨ ਸਿੰਘ ਜਵੱਦੀ ਕਲਾਂ

# ਰਾਗੁ ਗੂਜਰੀ

ਪ੍ਰਾਚੀਨ ਤੇ ਪ੍ਰਸਿੱਧ ਰਾਗ ਗੂਜਰੀ ਭਗਤੀ ਭਾਵ ਦੇ ਗਾਇਨ ਲਈ ਵਿਸ਼ੇਸ਼ ਅਨੁਕੂਲ ਮੰਨਿਆ ਗਿਆ ਹੈ। ਇਸ ਰਾਗ ਦੀ ਸੰਪੂਰਨ ਰਚਨਾ ਕਰੁਣਾ ਰਸ ਨਾਲ ਓਤਪੋਤ ਹੋਣ ਕਾਰਨ ਸੰਗੀਤਕਾਰਾਂ ਨੇ, ਇਸਦੀ ਪ੍ਰਕ੍ਰਿਤੀ ਕਰੁਣਾ ਮੰਨੀ ਹੈ। ਹਰਿ ਸਰਧਾ ਹਰਿ ਪਿਆਸ ਇਸਦਾ ਤਰਲਾ ਹੈ। ਸ਼ਹੁ ਨੂੰ ਪਾਉਣਾ ਹੀ ਜੀਵਨ ਦਾ ਮਕਸਦ ਹੈ, ਏਹੀ ਦਰਸਾਇਆ ਹੈ ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥ ਗੁਰ ਕੈ ਸਬਦਿ ਵੀਚਾਰ ਅਨਦਿਨ ਹਰਿ ਜਪੁ ਜਾਪਣਾ॥ ਸਹੁ ਪਾਉਣ ਲਈ ਤਨ ਮਨ ਅਰਪਉ ਪੂਜ ਚੜ੍ਹਾਵਉ ਸਭ ਕੁਝ ਅਰਪਣਾ ਪੈਂਦਾ ਹੈ।

| | | |
|---|---|---|
| ਆਰੋਹ | - | ਸ ਰੇ, ਗੁ ਮ ਧੁ, ਨੀ, ਸਂ। |
| ਅਵਰੋਹ | - | ਸਂ ਨੀ ਧੁ, ਮ ਗੁ ਰੇ, ਗੁ ਰੇ ਸ। |
| ਸੁਰ | - | ਵਰਜਿਤ ਸਵਰ ਪੰਚਮ, ਰਿਸ਼ਭ ਗੰਧਾਰ ਅਤੇ ਧੈਵਤ ਕੋਮਲ, ਮਧਿਅਮ ਤੀਬਰ, ਬਾਕੀ ਸਭ ਸ਼ੁੱਧ |
| ਥਾਟ | - | ਤੋੜੀ |
| ਜਾਤੀ | - | ਸ਼ਾੜਵ-ਸ਼ਾੜਵ |
| ਸਮਾਂ | - | ਦਿਨ ਦਾ ਦੂਸਰਾ ਪਹਿਰ |
| ਵਾਦੀ | - | ਧੈਵਤ |
| ਸੰਵਾਦੀ | - | ਰਿਸ਼ਭ |
| ਮੁੱਖ ਅੰਗ | - | ਧੁ, ਮ ਧੁ, ਨੀ ਧੁ, ਮ ਧੁ ਮ ਗੁ ਰੇ, ਰੇ ਗੁ ਰੇ ਸ। |
| ਸੁਰ ਵਿਸਥਾਰ | - | ੧. ਸ, ਨ਼ੀ ਸ ਰੇ ਸ ਧੁ਼, ਮ਼ ਧੁ਼ ਨ਼ੀ ਧੁ਼, ਸ, ਧੁ਼ ਨ਼ੀ ਸ ਰੇ, ਰੇ ਗੁ, ਰੇ ਗੁ ਮ ਗੁ, ਰੇ ਗੁ ਮ ਧੁ, ਮ ਗੁ ਮ ਧੁ, ਮ ਧੁ ਮ ਗੁ ਰੇ, ਰੇ ਗੁ ਰੇ ਸ।<br>੨. ਸ, ਰੇ ਗੁ, ਮ ਗੁ ਮ ਧੁ, ਮ ਧੁ ਨੀ ਧੁ ਸਂ, ਧੁ ਨੀ ਸਂ ਰੇਂ, ਰੇਂ ਗੁਂ ਰੇਂ ਸਂ, ਰੇਂ, ਗੁਂ ਮਂ ਧੁਂ, ਮਂ ਗੁਂ ਰੇਂ, ਗੁਂ ਰੇਂ ਸਂ, ਰੇਂ ਨੀ ਧੁ, ਮ ਧੁ ਨੀ ਧੁ, ਮ ਧੁ ਮ ਗੁ, ਰੇ ਗੁ ਰੇ ਸ। |

ਗੂਜਰੀ ਮਹਲਾ ੫ ਦੁਪਦੇ ਘਰੁ ੨ (੪੯੮)

ੴ ਸਤਿਗੁਰ ਪ੍ਰਸਾਦਿ॥

ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥ ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥੧॥ ਠਾਕੁਰ ਐਸੋ ਨਾਮੁ ਤੁਮ੍ਹਾਰੋ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ॥੧॥ ਰਹਾਉ॥ ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥ ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥੨॥੧॥੧੦॥

### ਸਲੋਕੁ ਮਃ ੩॥ (੫੧੬)

ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ॥ ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ॥ ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ॥ ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ॥ ਓਹ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ॥ ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ॥ ਅੰਤਰਿ ਪਰਗਾਸੁ ਮਤਿ ਊਤਮ ਹੋਵੈ ਹਰਿ ਜਪਿ ਗੁਣੀ ਗਹੀਰੁ॥ ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ॥ ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ॥ ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ॥ ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ॥੧॥

# ਰਾਗੁ ਗੂਜਰੀ

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਨੀਧੁ | ਧੁਮੰ | ਮੰਗੁ | ਗੁ | ਰੇਸ |
| | | | | | | | | | | | ਠਾS | ਕੁS | ਰS | ਐ | ਸੋS |
| ਸ | - | ਸ | ਸ | ਸ | ਗੁਰੇ | ਮੰਗੁ | ਧੁਮੰ | ਧੁ | ਨੀਮੰ | ਧੁ | ਧੁਨੀ | ਧੁ | ਮੰ | ਗੁ | ਰੇ |
| ਨਾ | S | ਮੁ | ਤੁ | ਮਾ | SS | SS | SS | ਰੋ | SS | S | ਠਾS | ਕੁ | ਰ | ਐ | ਸੋ |
| ਸ | - | ਸ | ਸ | ਨ਼ੀ | ਸ | ਨ਼ੀਸ | ਰੇਸ | ਧ਼ | - | - | - | - | ਧ਼ਧ਼ | ਧ਼ | ਧ਼ |
| ਨਾ | S | ਮੁ | ਤੁ | ਮ੍ਹਾ | S | SS | SS | ਰੋ | S | S | S | S | ਸਗ | ਲ | ਸ੍ਰਿ |
| ਰੇ | ਰੇ- | ਰੇ | - | - | ਸਰੇ | ਗੁ | ਗੁ | ਗੁਮੰ | ਧੁ | ਧੁ | - | - | ਮੰ | ਧੁ | ਸੰ |
| S | ਸਟਿ | ਕੋ | S | S | ਧS | ਣੀ | ਕ | ਹੀS | S | ਜੈ | S | S | ਜ | ਨ | ਕੋ |
| ਸੰ | ਸੰ | ਸੰ | ਸੰ | ਧੁ | ਨੀ | ਰੇਂ | - | ਨੀ | ਧੁ | - | | | | | |
| S | ਅੰ | ਗੁ | ਨਿ | ਰਾ | S | S | S | ਰੋ | S | S | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਧੁਧੁ | ਮੰ | ਧੁ |
| | | | | | | | | | | | | S | ਪਤਿ | ਤ | ਪ |
| ਸੰ | - | ਸੰ | ਸੰ | ਸੰ | ਸੰ | ਸੰ | ਸੰ | ਨੀ | ਰੇਂ | ਸੰ | - | - | ਧੁ | ਧੁ | ਧੁ |
| ਵਿ | S | ਤ੍ | S | ਲੀ | ਏ | ਕ | ਰਿ | ਅ | ਪੁ | ਨੇ | S | S | ਸ | ਗ | ਲ੍ |
| - | ਸੰ | ਸੰ | ਸੰ | - | ਸੰ | ਸੰ | ਸੰ | ਨੀਸੰ | ਰੇਸੰ | ਧੁ | - | - | ਨੀਧੁ | ਧੁਮੰ | ਮੰਗੁ |
| S | ਕ | ਰ | ਤ | S | ਨ | ਮ | ਸ | ਕਾS | SS | ਰੇ | S | S | ਬS | ਰS | ਨ੍ਹਜਾ |
| ਰੇ | ਰੇ | ਧੁ | ਧੁ | - | ਗੁ | - | ਰੇ | ਗੁ | ਰੇ | ਸ | ਸ | ਸ | ਰੇ | ਗੁ | ਮ |
| S | ਤਿ | ਕੋ | ਊ | S | ਪੂ | S | ਛੈ | ਨਾ | S | ਹੀ | S | ਥਾ | S | ਛ | ਹਿ |
| ਧੁ | ਧੁ | ਧੁ | ਧੁ | ਮੰਧੁ | ਨੀਸੰ | ਰੇਂ | - | ਨੀ | ਧੁ | - | | | | | |
| ਚ | ਰ | ਨ | ਰ | ਵਾS | SS | S | S | ਰੋ | S | S | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਤੇਜਪਾਲ ਸਿੰਘ, ਭਾ. ਸੁਰਿੰਦਰਪਾਲ ਸਿੰਘ (ਸਿੰਘ ਬੰਧੂ)

# ਰਾਗੁ ਗੂਜਰੀ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਰੇਗੁ | ਰੇ | ਸ | ਧੁ | - | ਨੀ | ਸ |
| | | | | | | | | S | ਗੂਜ | ਰੀ | S | ਜਾ | S | ਤਿ | ਗ |
| ਗੁਰੇ | ਸਰੇ | ਮੰਗੁ | ਰੇਗੁ | ਮੰਮੰ | ਗੁਮੰ | ਰੇਗੁ | ਰੇਸ | - | ਸਰੇ | ਗੁ | ਮੰ | ਧੁ | - | ਧੁਮੰ | ਗੁ |
| ਵਾS | SS | SS | SS | SS | SS | ਰਿS | SS | S | ਜਾS | ਸ | ਹੁ | ਪਾ | S | ਏS | S |
| - | ਗੁਮੰ | ਧੁ | ਮੰਗੁ | ਰੇ | ਗੁ | ਰੇ | ਸ | | | | | | | | |
| S | ਆS | S | ਪS | ਣਾ | S | S | S | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਮੰਮੰ | ਧੁ | - | - | ਧੁਨੀ | ਮੰ | ਧੁ |
| | | | | | | | | - | ਗੁਰ | ਕੈ | S | S | ਸਬ | ਦਿ | ਵੀ |
| ਧੁਨੀ | ਸੰ | ਸੰ | ਸੰ | ਨੀ | ਰੇਂ | ਸੰ | - | - | ਧੁਨੀ | ਸੰ | ਗੁੰ | ਰੇਂ | ਗੁੰ | ਰੇਂ | ਸੰ |
| ਥਾS | S | S | S | S | S | ਰਿ | S | S | ਅਨ | ਦਿ | ਨੁ | ਹ | ਰਿ | ਜ | ਪੁ |
| ਧੁਨੀ | ਸੰਨੀ | ਧੁਨੀ | ਧੁਮੰ | ਗੁਮੰ | ਧੁਮੰ | ਗੁਰੇ | ਸ | | | | | | | | |
| ਜਾS | SS | SS | ਪS | ਣਾS | SS | SS | S | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਨਿਰੰਜਨ ਸਿੰਘ, ਜਵੱਦੀ ਕਲਾਂ

**ਤੀਸਰਾ ਅੰਤਰਾ ਤਾਲ ਦੀਪ ਚੰਦੀ ਵਿੱਚ**

| | | | | | | | | | | | | | |
|---|---|---|---|---|---|---|---|---|---|---|---|---|---|
| | | | ਗ | ਪ | ਧ | ਨੀ | ਸੰ | - | ਨੀ | ਸੰ | - | - | ਸੰ |
| | | | ਗੁ | ਰ | ਭੇ | ਟਿ | ਆ | S | S | ਹੈ | S | S | S |
| ਸੰ | - | - | ਧ | ਨੀ | ਸੰ | ਰੇਂ | ਸੰ | - | ਨੀਧ | ਨੀ | - | ਧ | - |
| S | S | S | ਮੁ | S | ਕ | ਤਿ | ਦਾ | S | SS | ਤਾ | S | S | S |
| ਪ | - | - | ਗ | ਪ | ਧਧ | ਨੀ | ਸੰ | - | ਨੀ | ਸੰ | - | - | ਸੰ |
| S | S | S | ਹ | ਰਿ | ਕੀਈ | ਹ | ਮਾ | S | S | ਰੀ | S | S | S |
| ਸੰ | - | - | ਧ | ਨੀ | ਸੰ | ਰੇਂ | ਸੰ | - | ਨੀਧ | ਨੀ | - | ਧ | - |
| S | S | S | ਸ | S | ਫ | ਲ | ਜਾ | S | SS | ਤਾ | S | S | S |
| ਪ | - | - | ਗ | ਗ | ਮ | ਰੇ | ਗ | ਮ | ਗ | ਪ | - | ਪ | - |
| S | S | S | ਮਿ | ਲਿ | ਸੰ | ਗ | ਤੀ | S | S | ਗੁ | S | ਨ | S |
| ਪ | - | - | ਗ | - | ਮ | ਰੇ | ਸ | - | - | - | - | - | - |
| S | S | S | ਗਾ | S | S | ਵ | ਨੋ | S | S | S | S | S | S |
| ਸ | - | - | | | | | | | | | | | |
| S | S | S | | | | | | | | | | | |
| X | | | 2 | | | | 0 | | | 3 | | | |

**ਚੌਥਾ ਅੰਤਰਾ ਆੜਾ ਚੌਤਾਲਾ ਵਿੱਚ**

| | | | | | | | | | | | | | |
|---|---|---|---|---|---|---|---|---|---|---|---|---|---|
| ਸ | ਸ | ਰੇ | ਗ | ਮ | ਪ | ਮ | ਗ | ਮ | ਰੇ | ਸ | - | ਸ | - |
| ਮ | ਨ | ਰਾ | S | ਮ | ਨਾ | S | ਮ | ਕ | ਰਿ | ਆ | S | ਸਾ | S |
| ਗ | ਪ | ਧਨੀ | ਸੰ | ਧ | ਪ | ਗ | ਮ | ਰੇ | ਗ | ਮ | ਪ | ਮ | ਗ |
| ਭਾ | ਉ | ਦੂS | S | ਜਾ | S | ਬਿ | ਨ | ਸਿ | ਬਿ | ਨਾ | S | ਸਾ | S |
| ਸ | ਸ | ਰੇ | ਗ | ਮ | ਪ | ਮ | ਗ | ਮ | ਗ | ਰੇ | ਸ | ਸ | - |
| ਵਿ | ਚਿ | ਆ | S | ਸਾ | S | ਹੋ | S | ਇ | ਨਿ | ਰਾ | S | ਸੀ | S |
| ਗ | ਪ | ਧਨੀ | ਸੰ | ਧ | ਪ | ਗ | ਮ | ਰੇ | ਗ | ਮ | ਪ | ਮ | ਗ |
| ਸੋ | S | ਜ | ਨੁ | ਮਿ | ਲਿ | ਆ | S | ਹ | ਰਿ | ਪਾ | S | ਸੀ | S |
| X | | 2 | | 0 | | 3 | | 0 | | 4 | | 0 | |

**ਪੰਜਵਾਂ ਅੰਤਰਾ ਚਾਰ ਤਾਲ ਵਿੱਚ**

| | | | | | | | | | | | |
|---|---|---|---|---|---|---|---|---|---|---|---|
| ਪ | - | ਪ | ਧ | ਨੀ | ਨੀ | ਸੰ | ਸੰ | ਸੰ | ਸੰ | - | ਸੰ |
| ਕੋ | S | ਈ | ਰਾ | S | ਮ | ਨਾ | S | ਮ | ਗੁ | S | ਨ |
| ਸੰ | ਸੰ | ਰੇਂ | ਗੰਰੇਸੰ | ਰੇਂ | ਸੰ | ਰੇਂ | ਸੰ | ਸੰ | ਧ | ਨੀ | ਪ |
| ਗਾ | S | ਵ | ਨੋSS | S | ਜ | S | ਨੁ | ਨਾ | S | ਨ | ਕੁ |
| ਧ | ਪ | ਧ | ਮ | ਗ | ਮ | ਰੇ | | | | | |
| ਤਿ | ਸੁ | ਪ | ਗਿ | ਲਾ | ਵ | ਨੋ | | | | | |
| X | | 0 | | 2 | | 0 | | 3 | | 4 | |

**ਅਖੀਰ ਤੇ ਸਥਾਈ ਤੀਨ ਤਾਲ ਵਿੱਚ ਗਾਇਨ ਕੀਤੀ ਹੈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਗ | ਪਪ | ਧਨੀ | ਸੰ | ਨੀ |
| | | | | | | | | | | | ਬੋ | ਲਹੁ | ਭਈ | S | ਆ |
| ਸੰ | - | - | ਸੰ | ਸੰ | - | ਧ | ਪ | ਪ | - | ਪ | ਗ | - | ਗਮ | ਪ | ਮ |
| ਰਾ | S | S | ਮ | ਰਾ | S | ਮ | S | ਨਾ | S | ਮੁ | ਪ | S | ਤਿS | S | ਤ |
| ਗ | - | - | - | ਮ | - | ਰੇ | - | ਸ | - | ਸ | | | | | |
| ਪਾ | S | S | S | S | S | ਢ | S | ਨੋ | S | S | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਨਿਰਮਲ ਸਿੰਘ ਖਾਲਸਾ

(ਪਦਮ ਸ੍ਰੀ)

# ਰਾਗੁ ਬਿਲਾਵਲੁ

(੨) ਤਾਲ ਰੂਪਕ

**ਸਥਾਈ**

| | | | | | | |
|---|---|---|---|---|---|---|
| | | | | | ਪਪ | ਪ |
| | | | | | ਹਰਿ | ਕੇ |
| ਸਂ | ਸਂ | ਧ | ਨੀ | - | -ਸਂ | -ਰੇਂ |
| ਨਾ | ਮ | ਬਿ | ਨਾ | ऽ | ऽਦੁ | ऽਖੁ |
| ਨੀ | ਨੀ | ਸਂ | ਧ | - | ਪਪ | ਪ |
| ਪਾ | ऽ | ऽ | ਵੈ | ऽ | ਹਰਿ | ਕੇ |
| ਪਪ | ਪਰੇ | -ਗ | ਗ | - | -ਮ | ਪ |
| ਭਗ | ਤਿऽ | ऽਬਿ | ਨਾ | ऽ | ऽਸ | ਹ |
| ਪ | ਗ | ਮਮ | ਰੇ | - | ਸ | - |
| ਸਾ | ऽ | ਨਹ | ਚੂ | ऽ | ਕੈ | ऽ |
| ਸਂਸਂ | ਸਂ | ਧ | ਨੀ | ਨੀ | -ਸਂ | -ਰੇਂ |
| ਗੁਰੁ | ਇ | ਹ | ਭੇ | ऽ | ऽਦੁ | ऽਬ |
| ਰੇਂ | - | ਸਂ | ਧ | - | | |
| ਤਾ | ऽ | ऽ | ਵੈ | ऽ | | |
| x | | | 2 | | 3 | |

**ਅੰਤਰਾ**

| | | | | | | |
|---|---|---|---|---|---|---|
| - | ਪਪ | ਪਪ | ਨੀ | ਧ | ਨੀ | ਨੀ |
| ऽ | ਕਹਾ | ਭਇ | ਓ | ऽ | ਤੀ | ऽ |
| ਸਂ | ਸਂਸਂ | -ਸਂ | ਸਂ | ਰੇਂ | ਸਂ | - |
| ਰ | ਥਬ੍ਰ | ऽਤ | ਕੀ | ऽ | ਏ | ऽ |
| ਸਂ | ਸਂ | ਨੀਧ | ਨੀ | ਨੀ | -ਸਂ | -ਰੇਂ |
| ਰਾ | ਮ | ऽਸ | ਰ | ਨਿ | ऽਨ | ऽਹੀ |
| ਨੀ | - | ਸਂ | ਧ | - | ਪ | - |
| ਆ | ऽ | ऽ | ਵੈ | ऽ | ऽ | ऽ |
| x | | | 2 | | 3 | |

ਕੀਰਤਨਕਾਰ ਭਾ. ਮਹਿੰਦਰ ਸਿੰਘ ਸਾਗਰ

# ਰਾਗੁ ਗੋਂਡ

ਗੋਂਡ ਰਾਗ ਬੜਾ ਮਧੁਰ, ਆਕਰਸ਼ਿਤ ਅਤੇ ਪ੍ਰਭਾਵਸ਼ਾਲੀ ਹੈ। ਭਾਰਤੀ ਸੰਗੀਤ ਵਿੱਚ ਇਸਦੀ ਗਣਨਾ ਅਲਪ ਅਪ੍ਰਚਲਿਤ ਰਾਗਾਂ ਵਿੱਚ ਕੀਤੀ ਜਾਂਦੀ ਹੈ। ਪੁਰਾਤਨ ਕੀਰਤਨਕਾਰ ਇਸ ਰਾਗ ਨੂੰ ਬਿਲਾਵਲ ਦੇ ਅੰਗ ਨਾਲ ਗਾਉਂਦੇ ਸਨ ਜਿਸ ਕਰਕੇ ਇਹ ਹੋਰ ਵੀ ਮਧੁਰ ਬਣ ਜਾਂਦਾ ਹੈ। ਇਸ ਰਾਗ ਵਿੱਚ ਬਾਣੀ ਗਾਉਣ ਵਾਲੇ ਦੀ ਆਤਮਾ ਪੂਰਨ ਉਤਸ਼ਾਹ ਵਿੱਚ ਰਵੇਗੀ। ਕੇਵਲ ਇਕ ਦੀ ਆਸ ਰੱਖਣੀ ਇਸ ਚੇਤਾਵਨੀ ਨੂੰ ਬਾਰ ਬਾਰ ਮਨ ਚਿਤਵਦਾ ਹੈ ਕਿਉਂ ਕਿ ਇਹ ਆਸ ਪਰਮ੍ਰਿਤੀ ਭਾਉ ਦੂਜਾ ਹੈ, ਖਿਨ ਮਹਿ ਝੂਠ ਬਿਨਸਿ ਸਭ ਜਾਈ।

| | | |
|---|---|---|
| ਆਰੋਹ | - | ਸ ਰੇ ਗ ਮ, ਪ ਧ ਨੀ ਧ ਨੀ ਸਂ |
| ਅਵਰੋਹ | - | ਸਂ ਨੀ ਧ ਨੀ ਪ, ਮ ਗ, ਰੇ ਸ |
| ਸੁਰ | - | ਸਾਰੇ ਸ਼ੁੱਧ |
| ਥਾਟ | - | ਬਿਲਾਵਲ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਦਿਨ ਦਾ ਦੂਸਰਾ ਪਹਿਰ |
| ਵਾਦੀ | - | ਸ਼ੜਜ |
| ਸੰਵਾਦੀ | - | ਮਧਿਅਮ |
| ਮੁੱਖ ਅੰਗ | - | ਰੇ ਗ ਮ, ਪ ਮ, ਮ ਪ ਨੀ ਧ ਨੀ ਪ, ਧ ਮ ਗ ਮ, ਗ ਰੇ ਸ। |
| ਸੁਰ ਵਿਸਥਾਰ | - | ੧. ਸ, ਨ਼ੀ ਸ, ਸ ਰੇ ਨ਼ੀ ਸ, ਨ਼ੀ ਧ਼ ਨ਼ੀ ਪ਼, ਧ਼ ਨ਼ੀ ਸ, ਸ ਰੇ ਗ ਮ, ਗ ਰੇ ਗ ਮ, ਪ ਮ, ਗ ਰੇ ਮ ਗ, ਰੇ ਗ ਮ, ਗ ਰੇ ਸ।<br>੨. ਰੇ ਗ ਮ, ਗ ਰੇ ਗ ਮ ਪ ਮ, ਧ ਪ ਨੀ ਧ ਨੀ ਪ, ਧ ਨੀ ਸਂ, ਰੇਂ ਸਂ,, ਰੇਂ ਗਂ ਮਂ, ਗਂ ਰੇਂ ਸਂ, ਨੀ ਸਂ ਨੀ ਧ ਨੀ ਪ, ਧ ਮ ਗ ਮ, ਰੇ ਮ ਗ, ਗ ਰੇ ਸ। |

## ਗੋਂਡ ਮਹਲਾ ੫॥ (੮੬੪)

ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥ ਗੁਰ ਕੇ ਚਰਨ ਰਿਦੈ ਲੈ ਧਾਰਉ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥ ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧॥ ਰਹਾਉ ॥ ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥ ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ॥ ਅੰਧਕਾਰ ਮਹਿ ਭਇਆ ਪ੍ਰਗਾਸ॥ ਜਿਨਿ ਕੀਆ ਸੋ ਗੁਰ ਤੇ ਜਾਨਿਆ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰੁ ਪਰਮੇਸਰੁ ਹੈ ਭੀ ਹੋਗੁ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

ਗੋਂਡ ਮਹਲਾ ੪॥ (੮੬੧-੬੨)

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥ ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥੧॥ਰਹਾਉ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥੨॥ ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥ਛਕਾ॥੧॥

# ਰਾਗੁ ਗੋਂਡ

(੧) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਨੀਨੀ | ਧ | ਨੀਨੀ | ਪ | -ਪ | ਨੀ | ਧ | ਨੀ | ਸੰ | - |
| ਮਤ | ਕੋ | ਭਰ | ਮਿ | Sਭੁ | ਲੈ | ਸੰ | ਸਾ | ਰਿ | S |
| ਨੀਨੀ | ਪਪ | ਧ | ਧ | ਮ | ਪਪ | ਪਪ | ਗ | ਮ | - |
| ਗੁਰ | ਬਿਨੁ | ਕੋ | ਇ | ਨ | ਉਤ | ਰਸਿ | ਪਾ | ਰਿ | S |
| ਗਗ | ਮਮ | ਗ | ਰੇ | ਸ | ਗਗ | ਪਪ | ਨੀਧ | ਨੀਸੰ | - |
| ਗੁਰ | ਬਿਨੁ | ਕੋ | ਇ | ਨ | ਉਤ | ਰਸਿ | ਪਾS | ਰਿS | S |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਪਪ | ਨੀ | ਸੰ | ਸੰਸੰ | - | ਧਰੇਂ | ਰੇਂਰੇਂ | ਨੀਨੀ | ਸੰ | - |
| ਗੁਰ | ਕੀ | ਮੂ | ਰਤਿ | S | ਮਨ | ਮਹਿ | ਧਿਆ | ਨੁ | S |
| ਨੀਨੀ | ਰੇਂ | ਗੰਗੰ | ਮੰ | -ਮੰ | ਗੰਰੇਂ | ਗੰਰੇਂ | ਨੀ | ਸੰ | - |
| ਗੁਰ | ਕੈ | ਸਬ | ਦਿ | Sਮੰ | Sਤ੍ਰੁ | ਮਨੁ | ਮਾ | ਨ | S |

ਅਗਲੀਆਂ ਦੋ ਪੰਗਤੀਆਂ ਉਪਰੋਕਤ ਅਨੁਸਾਰ ਗਾਇਨ ਕਰਨੀਆਂ ਹਨ।

| | | | | | | | | | |
|---|---|---|---|---|---|---|---|---|---|
| ਨੀਨੀ | ਪਪ- | ਧਧ | ਧ | -ਮ | ਪਮ | ਪਪ- | ਗ | ਮਮ | - |
| ਗੁਰ | ਪਾਰ | ਬ੍ਰਹ | ਮੁ | Sਸ | ਦਾS | ਨਮਸ | ਕਾ | ਰਉ | S |
| ਗਗ | ਮਮ- | ਗਗ | ਰੇ | ਸ | ਗਗ | ਪਪ- | ਨੀ | ਸੰ | - |
| ਗੁਰ | ਪਾਰ | ਬ੍ਰਹ | ਮੁ | S | ਸਦਾ | ਨਮਸ | ਕਾ | ਰਉ | S |
| X | | 2 | | | 0 | | 3 | | |

ਕੀਰਤਨਕਾਰ ਡਾ. ਜਗੀਰ ਸਿੰਘ

# ਰਾਗੁ ਗੋਂਡ

(੨)

ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | (ਸ) | ਸ | ਧ਼ | - | ਨ਼ੀਸ |
| | | | | | | | | | | | ਮੇ | ਰੈ | ਮ | ਙ | ਙਨਿ |
| ਮ | - | ਮ | -ਮ | ਗ | ਰੇ | ਗ | ਮ | ਗ | - | ਰੇ | ਸ | ਰੇ | ਗਗ | ਗ | - |
| ਪ੍ਰੇ | ਙ | ਮੁ | ਙਲ | ਗੋ | ਙ | ਹ | ਰਿ | ਤੀ | ਙ | ਰ | ਙ | ਙ | ਹਮ | ਰੀ | ਙ |
| ਮਪ | ਧ | ਪ | -ਪ | - | ਗਗ | ਮ | ਗ | ਗ | ਰੇ | ਸ | - | - | ਪਪ | -ਪ | -ਪ |
| ਬੇਙ | ਙ | ਦ | ਙਨ | ਙ | ਹਰਿ | ਪ੍ਰ | ਭੁ | ਜਾ | ਙ | ਨੈ | ਙ | ਙ | ਮੇਰੇ | ਙਮ | ਙਨ |
| ਧਨੀ | ਸੰ | ਧ | ਪ | ਗ | ਰੇ | ਗ | ਮ | ਗ | ਰੇ | ਸ | - | | | | |
| ਅੰਙ | ਤ | ਰ | ਕੀ | ਙ | ਙ | ਪੀ | ਙ | ਰ | ਙ | ਙ | ਙ | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਪਪ | -ਪ | -ਪ |
| | | | | | | | | | | | | ਙ | ਹਰਿ | ਙਦ | ਙਰ |
| ਸੰਸੰ | ਸੰਸੰ | ਸੰ | ਸੰ | - | ਧ | ਨੀਸੰ | ਰੇਂ | ਨੀ | ਸੰ | ਧ | ਪ | - | ਧਨੀ | -ਸੰ | -ਰੇਂ |
| ਸਨ | ਕਉ | ਮੇ | ਰਾ | ਙ | ਮ | ਨੁਥ | ਹੁ | ਤ | ਪ | ਤੈ | ਙ | ਙ | ਜਿਓ | ਙਤ੍ਰਿ | ਙਙ |
| ਨੀ | ਸੰ | ਧ | ਪ | - | ਗਗ | -ਗ | -ਮ | ਗ | ਰੇ | ਸ | - | | | | |
| ਖਾ | ਙ | ਙ | ਙ | ਙ | ਵੰਤੁ | ਙਥਿ | ਙਨੁ | ਨੀ | ਙ | ਰ | ਙ | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਅਮਰਜੀਤ ਸਿੰਘ ਤਾਨ

# ਰਾਗੁ ਰਾਮਕਲੀ

ਰਾਮਕਲੀ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਸਵੇਰ ਸਮੇਂ ਦੇ ਰਾਗਾਂ ਵਿੱਚ ਇਸਦਾ ਬੜਾ ਮਹੱਤਵਪੂਰਨ ਸਥਾਨ ਹੈ। ਇਹ ਕਰੁਣਾ ਦਾ ਰਾਗ ਹੈ। ਪਹਿਲਾਂ ਮੂਰਛਨਾ ਕਰਦਾ ਹੈ, ਫਿਰ ਕਰੁਣਾ ਰਸ ਨਾਲ ਭਰਪੂਰ ਕਰ ਦਿੰਦਾ ਹੈ। ਰਾਮਕਲੀ ਜੋਗੀਆਂ ਦਾ ਪਿਆਰਾ ਰਾਗ ਹੈ। ਗੁਰੂ ਮਹਾਰਾਜ ਜੀ ਨੇ **ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ।। ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ।।** ਲਿਖ ਕੇ ਇਸ ਰਾਗ ਦਾ ਮਜ਼ਮੂਨ ਸਪੱਸ਼ਟ ਕਰ ਦਿੱਤਾ ਹੈ। ਸਿੱਧ ਗੋਸਟਿ, ਰਾਮਕਲੀ ਸਦ, ਅਨੰਦ ਸਾਹਿਬ ਦੀਆਂ ਬਾਣੀਆਂ ਇਸੇ ਰਾਗ ਵਿੱਚ ਹਨ। ਓਅੰਕਾਰ ਦੀ ਬਾਣੀ ਵਿੱਚ ਜੋ ਦੱਖਣੀ ਤਰਜ਼ 'ਤੇ ਹੈ, ਪ੍ਰਭੂ ਦੇ ਕਰਤਾ ਪੁਰਖ ਹੋਣ ਦਾ ਵਿਸ਼ਵਾਸ ਦ੍ਰਿੜ ਕਰਵਾਇਆ ਹੈ। ਅਨੰਦ ਦੀ ਪ੍ਰਾਪਤੀ ਲਈ ਅਨੰਦ ਸਾਹਿਬ ਵਿੱਚ ਅਧਿਆਤਮਕ, ਧਾਰਮਿਕ ਤੇ ਮਨੋਵਿਗਿਆਨਕ ਉਪਦੇਸ਼ ਦਿੱਤੇ ਹਨ।

| | | |
|---|---|---|
| ਆਰੋਹ | - | ਸ, ਗ ਮ ਪ, ਧੁ, ਨੀ ਸਂ। |
| ਅਵਰੋਹ | - | ਸਂ ਨੀ ਧੁ, ਪ, ਮੑ ਪ ਧੁ ਨੁੀ ਧੁ ਪ, ਗ ਮ ਰੇੁ, ਸ। |
| ਸੁਰ | - | ਰਿਸ਼ਭ ਧੈਵਤ ਕੋਮਲ, ਦੋਨੋਂ ਮਧਿਅਮ, ਦੋਨੋਂ ਨਿਸ਼ਾਦ, ਅਰੋਹ ਵਿੱਚ ਰਿਸ਼ਭ ਵਰਜਿਤ |
| ਥਾਟ | - | ਭੈਰਵ |
| ਜਾਤੀ | - | ਸ਼ਾੜਵ-ਸੰਪੂਰਨ |
| ਸਮਾਂ | - | ਦਿਨ ਦਾ ਪਹਿਲਾ ਪਹਿਰ |
| ਵਾਦੀ | - | ਪੰਚਮ |
| ਸੰਵਾਦੀ | - | ਰਿਸ਼ਭ |
| ਮੁੱਖ ਅੰਗ | - | ਧੁ ਪ, ਮੑ ਪ ਧੁ ਨੁੀ ਧੁ ਪ, ਗ ਮ ਰੇੁ ਸ। |
| ਸੁਰ ਵਿਸਥਾਰ | - | ੧. ਸ, ਰੇੁ ਰੇੁ ਸ, ਸ ਗ ਮ ਰੇੁ, ਸ, ਨੀ ਸ ਧੁ ਨੁੀ ਧੁ ਪ, ਧੁ ਨੀ ਸ, ਸ ਗ ਮ ਪ, ਮੑ ਪ ਗ ਮ ਧੁ, ਨੁੀ ਧੁ ਪ, ਮੑ ਪ ਗ ਮ ਰੇੁ ਸ। |
| | | ੨. ਗ ਮ ਪ, ਗ ਮ ਧੁ ਧੁ ਨੁੀ ਧੁ ਪ, ਮੑ ਪ ਧੁ ਨੁੀ ਧੁ ਪ, ਮ ਪ ਧੁ ਨੀ ਸਂ, ਰੇੁਂ ਰੇੁਂ ਸਂ, ਸਂ ਗਂ ਮਂ ਰੇੁਂ, ਸਂ, ਨੀ ਸਂ ਧੁ ਨੁੀ ਧੁ ਪ, ਮ ਪ ਧੁ ਨੁੀ ਧੁ ਪ, ਗ ਮ ਰੇੁ, ਸ। |

ਮਹਲਾ ੩॥ (੯੫੦)

ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥ ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ॥ ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ॥ ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ॥ ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ॥ ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ॥ ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ॥ ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ॥ ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ॥ ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥

## ਰਾਗੁ ਰਾਮਕਲੀ ਮਹਲਾ ੫ ਘਰੁ ੧ (੯੮੨-੩)
### ੧ੳ ਸਤਿਗੁਰ ਪ੍ਰਸਾਦਿ॥

ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥ ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥੧॥ ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ॥ ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ॥੧॥ਰਹਾਉ॥ ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ॥ ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ॥੨॥ ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ॥ ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ॥੩॥ ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ॥ ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ॥੪॥੧॥

# ਰਾਗੁ ਰਾਮਕਲੀ

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਮ̍ਪ | ਧੁਨੀ | ਧੁ | ਪ | ਪ |
| | | | | | | | | | | | ਰਾS | SS | ਮ | S | ਕ |
| ਧੁ | - | ਪ | ਧੁ | ਮ̍ | ਪ | ਗ | ਮ | ਧੁ | ਧੁ | ਪ | - | - | ਪਮ | ਮ | ਮ |
| ਲੀ | S | S | ਰਾ | S | ਮੁ | ਮ | ਨਿ | ਵ | ਸਿ | ਆ | S | S | ਤਾS | ਬ | ਨਿ |
| ਮ | - | ਮ | ਗ | ਗ | - | ਗ | ਮ | ਰੇ | - | ਸ | - | - | ਸਸ | ਗ | ਮ |
| ਆ | S | ਸੀ | S | ਗਾ | SS | S | S | ਰੁ | S | S | S | S | ਗੁਰ | ਕੈ | S |
| ਪ | ਪ | ਪ | - | - | ਮਪ | ਗ | ਮ | ਧੁ | ਧੁ | ਪ | - | - | ਮ | ਗਮ | ਪਧੁ |
| ਸ | ਬ | ਦਿ | S | S | ਕਮ | ਲੁ | ਬਿ | ਗ | ਸਿ | ਆ | S | S | ਤਾ | ਸਉ | ਪਿਆ |
| ਸੰ | ਸੰ | ਸੰ | ਸੰ | ਧੁ | - | ਨੁੀ | - | ਧੁ | ਪ | ਪ | | | | | |
| ਭ | ਗ | ਤ | ਭੰ | ਡਾ | S | S | S | S | S | ਰੁ | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | - | - | ਗਮ | -ਧੁ | -ਨੀ |
| | | | | | | | | | | | S | S | ਭਰ | Sਮੁ | ਗਇ |
| ਸੰ | - | ਸੰ | ਸੰ | - | ਸੰ | - | ਸੰ | ਰੇਂ | - | ਸੰ | - | - | ਸੰਰੇਂ | -ਗੰ | -ਮੰ |
| ਆ | S | ਤਾ | S | S | ਜਾ | S | ਗਿ | ਆ | S | S | S | S | ਚੂਕਾ | Sਅ | Sਗਿ |
| ਰੇਂ | - | ਸੰ | ਸੰ | ਨੀ | ਸੰ | ਨੀਸੰ | ਰੇਂਸੰ | ਧੁ | - | ਪ | - | - | ਸੰਸੰ | ਧੁ | ਪ |
| ਆ | S | ਨ | ਅੰ | ਧਾ | S | SS | SS | ਰ | S | S | S | S | ਤਿਸ | ਨੋ | S |
| ਪ | -ਪ | ਪ | ਪ | ਗ | - | ਗ | ਮ | ਰੇ | ਰੇ | ਸ | - | - | ਗਮ | -ਧੁ | -ਨੀ |
| ਰੂ | Sਪੁ | ਅ | ਤਿ | S | S | ਅ | ਗ | ਲਾ | S | S | S | S | ਜਿਸੁ | Sਹ | Sਰਿ |
| ਸੰ | ਸੰ | ਸੰ | ਸੰ | ਸੰਨੀ | ਧੁਨੀ | ਸੰਰੇਂ | ਸੰਨੀ | ਧੁਨੁੀ | ਧੁਪ | ਪ | ਮ | - | ਗਮ | -ਧੁ | -ਨੀ |
| ਨਾ | S | ਲਿ | ਪਿ | ਆS | SS | SS | SS | SS | SS | ਰ | S | S | ਜਿਸੁ | Sਹ | Sਰਿ |
| ਸੰ | ਸੰ | ਸੰ | ਸੰ | ਧੁ | - | ਨੁੀ | - | ਧੁ | ਪ | ਪ | | | | | |
| ਨਾ | S | ਲਿ | ਪਿ | ਆ | S | S | S | S | S | ਰੁ | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਡਾ. ਗੁਰਨਾਮ ਸਿੰਘ, ਪਟਿਆਲਾ

# ਰਾਗੁ ਰਾਮਕਲੀ

(੨) ਤੀਨ ਤਾਲ (ਪੰਜਾਬੀ ਠੇਕਾ)

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਸਗ | -ਮ | -ਧੁ |
| | | | | | | | | | | | | S | ਕਿਰ | ਪਾS | Sਕ |
| ਪ | ਪ | - | - | ਗ | - | ਗ | ਮ | ਰੇ | - | ਸ | - | - | ਸਗ | -ਮ | -ਧੁ |
| ਰਹੁ | S | S | S | ਦੀ | S | ਨ | ਕੇ | ਦਾ | S | ਤੇ | S | S | ਕਿਰ | Sਪਾ | Sਕ |
| ਪਪ | - | (ਪ) | - | ਗ | - | ਗ | ਮ | ਰੇ | ਰੇ | ਸ | ਸ | - | ਸਮ | -ਮ | -ਮ |
| ਰਹੁ | S | S | S | ਦੀ | S | ਨ | ਕੇ | ਦਾ | ਤੇ | ਮੇ | ਰਾ | S | ਗੁਣ | Sਅਮ | Sਵ |
| ਪ | ਪ | -ਪ | -ਪ | ਪ | ਮ॑ | ਪ | ਧੁਨੀ | ਧੁ | ਪ | ਪ | - | - | ਪਧੁ | ਨੀਸਂ | ਸਂ |
| ਗ | ਣੁ | Sਨ | Sਬੀ | ਚਾ | S | ਰ | ਹੁS | ਕੋ | S | ਈ | S | S | ਮਾS | SS | ਟੀ |
| ਸਂ | ਧੁ | ਪਪ | - | - | ਮ॑ | ਪ | ਧੁਨੀ | ਧੁਧੁ | - | ਪ | - | - | ਮ | ਗ | ਮ |
| S | ਕਾ | ਕਿਆ | S | S | ਧੋ | ਪੈ | SS | ਸੁਆ | S | ਮੀ | S | S | ਮਾ | ਣੂ | ਸ |
| ਪ | - | ਪ | ਪਪ | ਗ | - | ਗਮ | ਪਮ | ਰੇ | - | ਸ | - | | | | |
| ਕੀ | S | S | ਗਤਿ | ਏ | S | SS | SS | ਹੀ | S | S | S | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਮਗ | -ਮ | ਮ |
| | | | | | | | | | | | | S | ਮੇਰੇ | Sਮ | ਨ |
| - | ਮਧੁ | -ਨੀ | ਨੀ | ਸਂ | -ਸਂ | -ਸਂ | -ਸਂ | ਸਂ | ਸਂ | ਸਂ | ਸਂ | - | ਧੁ | ਧੁ | ਧੁ |
| S | ਸਤਿ | Sਗੁ | ਰੁ | ਸੇ | Sਵਿ | Sਸੁ | Sਖ | ਹੋ | S | ਈ | S | S | ਜੋ | S | ਇ |
| ਨੀਨੀ | - | ਸਂ | ਸਂ | ਸਂ | - | - | ਨੀਸਂ | ਧੁ | - | ਪਪ | ਪਪ | - | -ਮ | -ਮ | -ਮ |
| ਛਹੁ | S | S | ਸੋ | ਈ | S | S | ਫਲੁ | ਪਾ | S | ਵਹੁ | ਫਿਰਿ | S | Sਦੂ | Sਖੁ | Sਨ |
| - | ਪਪ | -ਪ | -ਪ | ਗ | - | ਗ | ਮ | ਰੇ | ਰੇ | ਸ | - | | | | |
| S | ਵਿਆ | Sਪੈ | SS | ਕੋ | S | S | S | ਈ | S | S | S | | | | |
| X | | | | 2 | | | | 0 | | | | 3 | | | |

ਕੀਰਤਨਕਾਰ ਡਾ. ਗੀਤਾ ਕੌਰ ਪੈਂਤਲ

# ਰਾਗੁ ਨਟ ਨਾਰਾਇਨ

ਨਟ ਨਰਾਇਣ ਰਾਗ ਦੇ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਕ ਹੋਰ ਰਾਗ ਸਰੂਪ ਮਿਲਦਾ ਹੈ, ਉਹ ਹੈ ਨਟ। ਅਸਲ ਵਿੱਚ ਨਟ ਨਾਰਾਇਨ ਰਾਗ ਨਟ ਦਾ ਹੀ ਇੱਕ ਪ੍ਰਕਾਰ ਹੈ। ਪਰ ਦੋਵੇਂ ਰਾਗ ਭਿੰਨ ਅਤੇ ਸੁਤੰਤਰ ਹਨ। ਜਿੱਥੇ ਗੁਰਦੇਵ ਨੇ ਨਟ-ਨਰਾਇਨ ਦੀ ਵਰਤੋਂ ਕੀਤੀ ਹੈ, ਓਥੇ ਸਪੱਸ਼ਟ ਤੌਰ 'ਤੇ ਨਟ-ਨਾਰਾਇਨ ਮਹਲਾ ਚੌਥਾ, ਪੰਜਵਾਂ ਆਦਿ ਲਿਖਿਆ ਹੈ। ਨਾਮ ਨਾਲ ਮਨ ਥਿਰ ਹੋ ਜਾਏਗਾ, ਨਟਖਟ ਨਹੀਂ ਰਹੇਗਾ। ਨਟ-ਨਰਾਇਨ ਦੀ ਥਾਂ ਨਰ-ਨਾਰਾਇਨ ਲੈ ਲਵੇਗਾ।

**ਖਿਨ ਖਿਨ ਨਰ ਨਾਰਾਇਨ ਗਾਵਹਿ ਮੁਖਿ ਬੋਲਹਿ ਨਰ ਨਰਹਰੇ।**

ਮਨ ਦੀ ਸਥਿਰਤਾ ਲਈ ਨਾਮ ਅੰਮ੍ਰਿਤ ਜਲ ਹੈ। ਬਾਣੀ ਦੇ ਸਾਰ ਵਿੱਚ, ਜਿਸ ਨਾਲ ਨਿਸਤਾਰਾ ਹੋਣਾ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ॥**
**ਗੁਰਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ॥**

| | | |
|---|---|---|
| ਆਰੋਹ | - | ਸ, ਮ ਗ ਮ ਰੇ, ਮ॑ ਪ ਧ ਨੀ ਸਂ। |
| ਅਵਰੋਹ | - | ਸਂ ਧ ਪ, ਮ॑ ਧ ਪ, ਗ ਮ ਰੇ ਸ। |
| ਸੁਰ | - | ਦੋਨੋਂ ਮਧਿਅਮ, ਬਾਕੀ ਸਾਰੇ ਸ਼ੁੱਧ, ਅਵਰੋਹ ਵਿੱਚ ਧੈਵਤ ਤੇ ਗੰਧਾਰ ਦਾ ਅਲਪ ਪ੍ਰਯੋਗ। |
| ਥਾਟ | - | ਬਿਲਾਵਲ |
| ਜਾਤੀ | - | ਸੰਪੂਰਨ-ਔੜਵ |
| ਸਮਾਂ | - | ਰਾਤ ਦਾ ਦੂਸਰਾ ਪਹਿਰ |
| ਵਾਦੀ | - | ਪੰਚਮ |
| ਸੰਵਾਦੀ | - | ਰਿਸ਼ਭ |
| ਮੁੱਖ ਅੰਗ | - | ਸ ਗ ਮ ਰੇ ਪ, ਮ॑ ਧ ਪ, ਮ ਗ ਮ, ਰੇ ਸ ਰੇ ਸ। |
| ਸੁਰ ਵਿਸਥਾਰ | - | ੧. ਸ, ਸ ਮ ਗ ਮ ਰੇ ਸ, ਸ ਨ਼ੀ ਸ, ਧ਼ ਨ਼ੀ ਸ, ਧ਼ ਪ਼, ਮ਼॑ ਧ਼ ਪ਼, ਧ਼ ਨ਼ੀ ਸ, ਰੇ ਗ ਮ ਰੇ, ਮ॑ ਪ, ਮ॑ ਧ ਪ, ਗ ਮ ਰੇ ਸ ਰੇ ਸ।<br>੨. ਰੇ ਮ॑ ਪ, ਪ ਧ ਪ, ਗ ਮ ਧ ਪ, ਮ॑ ਪ ਧ ਨੀ ਸਂ, ਸਂ ਰੇਂ ਸਂ, ਗਂ ਮਂ ਰੇਂ, ਸਂ, ਧ ਪ, ਮ॑ ਧ ਪ, ਗ ਮ ਰੇ ਸ। |

### ਨਟ ਨਾਰਾਇਨ ਮਹਲਾ ੪ ਪੜਤਾਲ (੯੭੭)

ੴ ਸਤਿਗੁਰ ਪ੍ਰਸਾਦਿ॥

ਮੇਰੇ ਮਨ ਸੇਵ ਸਫਲ ਹਰਿ ਘਾਲ॥ ਲੇ ਗੁਰ ਪਗ ਰੇਨ ਰਵਾਲ॥ ਸਭਿ ਦਾਲਦ ਭੰਜਿ ਦੂਖ ਦਾਲ॥ ਹਰਿ ਹੋ ਹੋ ਹੋ ਨਦਰਿ ਨਿਹਾਲ॥੧॥ਰਹਾਉ॥ ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ॥ ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥ ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥

### ਨਟ ਨਾਰਾਇਨ ਮਹਲਾ ੫ ਦੁਪਦੇ (੯੭੮)

ੴ ਸਤਿਗੁਰ ਪ੍ਰਸਾਦਿ॥

ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥੧॥ ਰਹਾਉ ॥ ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥ ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥੧॥ ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ॥ ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥੨॥੧॥੨॥

## ਰਾਗੁ ਨਟ ਨਾਰਾਇਨ ਪੜਤਾਲ (ਪੁਰਾਤਨ ਰੂਪ)

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਸਮ | ਰੇ | - | ਮ̍ਮ̍ | ਪ | - | ਪ | -ਪ | ਮ̍ | ਪ | ਧ | ਪ |
| | | | | ਮੇS | ਰੇ | S | ਮਨ | ਸੇ | S | ਵ | Sਸ | ਫ | ਲ | ਹ | ਰਿ |
| ਗ | ਮ | ਰੇ | - | ਸ | - | ਸ | - | - | ਸੰਸੰ | ਸੰ | ਸੰ | ਧ | ਨੀ | ਸੰ | ਰੇਂ |
| ਘਾ | S | S | S | ਲ | S | ਲੇ | S | S | ਗੁਰ | ਪ | ਗ | ਰੇ | S | ਨ | ਰ |
| ਸੰ | - | - | - | ਧ | ਧ | - | ਪਪ | ਮ | ਰੇ | ਮ̍ | ਮ̍ | ਪ | ਪ | - | ਧਪ |
| ਵਾ | S | S | S | ਲ | S | S | ਸਭਿ | ਦਾ | S | ਲਿ | ਦ | ਭੰ | ਜਿ | S | ਦੁਖ |
| ਗ | ਮ | ਰੇ | ਰੇ | ਸ | ਸ | ਸ | ਸ | - | ਸੰ | ਸੰ | ਸੰ | ਧ | ਨੀ | ਸੰ | ਰੇਂ |
| ਦਾ | S | S | S | ਲ | S | ਹ | ਰਿ | S | ਹੋ | ਹੋ | ਹੋ | ਨ | ਦ | ਰਿ | ਨਿ |
| ਸੰ | ਸੰ | - | ਸੰ | ਧ | ਧ | - | ਪਪ | | | | | | | | |
| ਹਾ | S | S | S | ਲ | S | S | ਮਨ | | | | | | | | |
| X | | | | 2 | | | | 0 | | | | 3 | | | |

**ਅੰਤਰਾ ਏਕ ਤਾਲ ਵਿੱਚ**

| | | | | | | | | | | | |
|---|---|---|---|---|---|---|---|---|---|---|---|
| ਸ | ਮ | ਰੇ | ਮ̍ | ਮ̍ | ਮ̍ਮ̍ | ਪ | ਪ | ਪ | ਪ | ਪਪ | - |
| ਹ | ਰਿ | ਕਾ | ਗ੍ਰਿ | ਹੁ | ਹਰਿ | ਆ | ਪ੍ਰਿ | ਸ | ਵਾ | ਰਿਓ | S |
| ਪਪ | ਪ | ਪ | ਮ̍ਪ | ਧ | ਧ | ਪਧ | ਪਮ̍ | ਪ | ਮ | ਗ | ਪ |
| ਹਰਿ | ਰੰ | ਗ | ਰੰS | S | ਗ | ਮS | ਹS | S | ਲ | S | ਬੇ |
| ਮ | - | ਰੇ | ਸ | ਨ਼ੀ | ਸ | ਮ | ਰੇ | ਰੇ | ਮ̍ਮ̍ | ਪ | ਪ |
| ਅੰ | S | ਤ | ਲਾ | S | ਲ | ਲਾ | S | ਲ | ਹਰਿ | ਲਾ | ਲ |
| ਪ | ਪ | ਪ | ਸੰ | ਸੰ | ਰੇਂ | ਸੰ | ਨੀ | ਸੰ | ਧ | ਪ | ਪ |
| ਹ | S | ਰਿ | ਆ | ਪ | ਨੀ | ਕ੍ਰਿ | ਪਾ | ਕ | ਰੀ | S | S |
| ਸੰ | ਧ | ਧ | ਸੰ | ਸੰਰੇਂ | ਸੰ | ਸੰ | ਨੀ | ਸੰ | ਧ | - | ਪ |
| ਆ | S | ਪ੍ਰਿ | ਗ੍ਰਿ | ਹਿS | S | ਆ | S | ਇ | ਓ | S | S |
| ਪ | ਪ | ਮ | ਗ | ਮ̍ | ਪਪ | ਮ | ਮ | ਰੇ | ਗ | ਸ | ਸ |
| ਹ | ਮ | ਹ | ਰਿ | ਕੀ | ਗੁਰ | ਕੀ | ਈ | ਹੈ | ਬ | ਸੀ | ਠੀ |
| - | ਮਮ | ਮ | ਮ | ਮ | ਮ | ਮ | ਮ | ਰੇ | ਮ̍ | ਪ | ਪ |
| - | ਹਮ | ਹ | ਰਿ | ਦੇ | S | ਖੇ | S | S | ਭ | ਈ | ਨਿ |
| ਮ | - | - | - | ਸ | ਸ | ਰੇ | - | - | - | ਸ | ਸ |
| ਹਾ | S | S | S | ਲ | ਨਿ | ਹਾ | S | S | S | ਲ | ਨਿ |
| ਗੰ | - | ਮੰ | ਰੇਂ | ਸੰ | ਸੰ | ਨੀ | ਧ | ਨੀ | ਸੰ | - | ਰੇਂ |
| ਹਾ | S | S | ਲ | S | ਨਿ | ਹਾ | S | S | ਲ | S | ਨਿ |
| X | | 0 | | 2 | | 0 | | 3 | | 4 | |

ਨਿਹਾਲ ਨਿਹਾਲ ਤੀਨ ਤਾਲ ਵਿੱਚ ਗਾਇਨ ਕਰਨਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰ | - | - | ਧ | ਧ | ਪ | - | ਪਪ | ਮ | ਰੇ | ਮ̍ | ਮ̍ | ਪ | ਪ | ਧ | ਪ |
| ਹਾ | S | S | S | ਲ | S | S | ਮਨ | ਸੇ | S | ਵ | ਸ | ਫ | ਲ | ਹ | ਰਿ |
| ਗ | ਮ | ਰੇ | ਸ | | | | | | | | | | | | |
| ਘਾ | S | ਲ | S | | | | | | | | | | | | |
| X | | | | 2 | | | | 0 | | | | 3 | | | |

ਅੰਤਰਾ ਰੂਪਕ ਤਾਲ ਵਿੱਚ

| | | | | | | | | | | | | | |
|---|---|---|---|---|---|---|---|---|---|---|---|---|---|
| ਸ | ਮ | ਰੇ | ਮ̍ | - | ਮ̍ | ਮ̍ | ਪਪ | ਪ | ਮ̍ | ਪ | ਪ | ਪ | ਪਪ |
| ਆ | S | ਵ | ਤੇ | S | ਕੀ | ਖ | ਬਰਿ | ਗੁ | ਰਿ | ਪਾ | ਈ | S | ਹਰਿ |
| ਪਪ | ਪ | ਪ | ਮ̍ | ਪ | ਧ | ਪ | ਧ | ਪਮ̍ | ਪ | ਮ | ਗ | ਪ | - |
| ਮਨਿ | ਤ | ਨਿ | ਆ | S | ਨ | ਦੋ | ਆ | ਨੰS | ਦ | ਭ | ਏ | S | S |
| ਮ | ਮ | ਰੇ | ਸ | ਨ਼ੀ | ਸ | - | ਮ | ਮ | ਰੇ | ਮ̍ | - | ਪ | - |
| ਹ | S | ਰਿ | ਆ | ਵ | ਤੇ | S | ਸੁ | ਨੇ | S | ਮੇ | - | ਰੇ | S |
| ਮ | ਮ | ਮ | ਮ | ਮ | ਮ | ਮ | ਸ | ਰੇ | ਰੇ | ਸ | ਸ | ਸ | ਸ |
| ਲਾ | S | S | ਲ | S | S | S | ਹ | ਰਿ | S | ਲਾ | S | ਲ | S |
| ਪ | ਪ | ਪ | ਸਂ | ਸਂ | ਸਂ | ਸਂ | ਸਂਸਂ | ਸਂ | ਰੇਂ | ਸਂ | ਨੀ | ਧ | ਪ |
| ਜ | S | ਨੁ | ਨਾ | S | ਨ | ਕੁ | ਹਰਿ | ਹ | ਰਿ | ਮਿ | S | ਲੇ | S |
| ਸਂ | ਸਂ | ਨੀ | ਧ | ਨੀ | ਸਂ | ਰੇਂ | ਨੀ | ਨੀ | ਸਂ | ਧ | ਧ | ਪ | ਪ |
| ਭ | S | S | ਏ | S | ਗ | ਲ | ਤਾ | S | S | ਨ | S | S | ਨਿ |
| ਮਂ | ਗਂ | ਮਂ | ਰੇਂ | ਰੇਂ | ਸਂ | ਸਂ | ਨੀ | ਧ | ਨੀ | ਸਂ | ਸਂ | ਸਂ | ਰੇਂ |
| ਹਾ | S | S | ਲ | S | S | ਨਿ | ਹਾ | S | S | ਲ | S | S | ਨਿ |
| x | | | 2 | | 3 | | x | | | 2 | | 3 | |

ਸਥਾਈ ਫਿਰ ਤੀਨ ਤਾਲ ਵਿੱਚ ਸ਼ੁਰੂ ਕਰੋ

ਕੀਰਤਨਕਾਰ ਪ੍ਰੋ. ਪਰਮਜੋਤ ਸਿੰਘ

# ਰਾਗੁ ਨਟ ਨਾਰਾਇਨ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਸ | ਗ | - | ਮਰੇ | ਰੇ | ਸ | - | ਰੇ |
| | | | | | | | | ਉ | ਲਾ | s | sਹ | ਨੋ | s | s | ਮੈ |
| ਮ॑ | ਮ॑ | ਪ | ਪਪ | - | ਗਮ | ਰੇ | ਸ | - | ਪਪ | ਪ | ਪਪ | ਪਪ | ਧਨੀ | ਸੰ- | - |
| ਕਾ | ਹੂ | s | ਨਦੀ | s | ਓs | s | s | s | ਮਨ | ਮੀ | ਠਤੁ | ਹਾs | ss | ss | s |
| ਧ | ਪ | ਪ | ਰੇ | ਗ | - | ਮਰੇ | ਸ | | | | | | | | |
| s | s | ਰੋ | s | ਕੀ | s | ss | ਉ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਪ | ਪ | ਪ | ਨੀ | ਧ | ਨੀ | ਨੀ |
| | | | | | | | | s | ਆ | ਗਿ | ਆ | ਮਾ | s | ਨਿ | s |
| - | ਸੰਸੰ | -ਸੰ | ਸੰਸੰ | ਗੰ | - | ਮੰਰੇਂ | ਸੰਸੰ | - | ਸੰਸੰ | -ਸੰ | -ਸੰ | ਧ | ਧ | ਪ | ਪਪ |
| s | ਜਾs | sਨਿ | ਸੁਖੁ | ਪਾ | s | ss | ਇਆ | s | ਸੁਨਿ | sਸੁ | sਨਿ | ਨਾ | s | s | ਮਤੁ |
| ਰੇ | ਗ | ਗਮ | ਪ | ਰੇ | ਰੇ | ਸ | ਸ | | | | | | | | |
| ਹਾ | s | ਰੋs | s | ਜੀ | s | ਉ | s | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਹਰਿੰਦਰ ਸਿੰਘ, ਹਰਚਰਨ ਸਿੰਘ ਫੱਕਰ

# ਰਾਗੁ ਮਾਲੀ ਗਉੜਾ

ਰਾਗ ਮਾਲੀ ਗਉੜਾ ਭਾਰਤੀ ਸੰਗੀਤ ਦੇ ਅਤਿ ਅਲਪ ਪ੍ਰਸਿੱਧ ਜਾਂ ਅਪ੍ਰਚਲਿਤ ਰਾਗਾਂ ਦੇ ਵਰਗ ਦਾ ਇਕ ਕਠਿਨ ਰਾਗ ਹੈ। ਭਾਰਤੀ ਸੰਗੀਤ ਦੇ ਪ੍ਰਾਚੀਨ ਜਾਂ ਮੱਧਕਾਲੀਨ ਗ੍ਰੰਥਾਂ ਵਿੱਚ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਅੰਕਿਤ ਰਾਗਮਾਲਾ ਵਿੱਚ ਵੀ ਇਸਦਾ ਜ਼ਿਕਰ ਨਹੀਂ ਆਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਰਾਗ ਦੇ 6 ਸ਼ਬਦ ਗੁਰੂ ਰਾਮਦਾਸ ਜੀ ਦੇ, ਗੁਰੂ ਅਰਜਨ ਦੇਵ ਜੀ ਦੇ 3 ਸ਼ਬਦ, ਭਗਤ ਨਾਮ ਦੇਵ ਜੀ ਦੇ ਸ਼ਬਦ ਵੀ ਹਨ।

ਰਾਗੁ ਮਾਲੀ ਗਉੜਾ ਦਾ ਸੁਭਾ ਖੁਸ਼ੀ ਉਪਜਾਉਣਾ ਅਤੇ ਕਾਮ, ਕ੍ਰੋਧ ਆਦਿਕ ਦੀ ਮਾਰ ਤੋਂ ਬਚਣ ਲਈ ਤਿਆਰ ਕਰਨਾ ਹੈ। ਪਰਮੇਸਰ ਦੀ ਦਿੱਤੀ ਹਰ ਚੀਜ਼ ਨੂੰ ਵਰਤਣ ਦਾ ਵਲ ਆ ਜਾਵੇਗਾ। ਜੇ ਨਾਮ ਦੀ ਟੇਕ ਰੱਖਾਂਗੇ ਅਤੇ ਖਿਨ ਖਿਨ ਰਾਮ ਨਾਮ ਨੂੰ ਹੀ ਨਮਸਕਾਰ ਕਰਾਂਗੇ।

| | | |
|---|---|---|
| ਆਰੋਹ | - | ਸ ਰੇ੍, ਸ, ਨ਼ੀ ਧ਼ ਨ਼ੀ ਰੇ੍ ਗ ਮ̍ ਪ, ਮ̍ ਧ ਨੀ ਧ ਸਂ। |
| ਅਵਰੋਹ | - | ਸਂ ਨੀ ਧ ਪ, ਮ̍ ਨੀ ਧ ਮ̍ ਗ ਰੇ੍, ਸ। |
| ਸੁਰ | - | ਰਿਸ਼ਭ ਕੋਮਲ, ਦੋਨੋਂ ਧੈਵਤ ਤੇ ਤੀਵਰ ਮਧਿਅਮ, ਬਾਕੀ ਸਾਰੇ ਸ਼ੁੱਧ |
| ਥਾਟ | - | ਮਾਰਵਾ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਦਿਨ ਦਾ ਚੌਥਾ ਪਹਿਰ |
| ਵਾਦੀ | - | ਰਿਸ਼ਭ |
| ਸੰਵਾਦੀ | - | ਪੰਚਮ |
| ਮੁੱਖ ਅੰਗ | - | ਮ̍ ਗ ਰੇ੍, ਸ, ਧ਼ ਨ਼ੀ ਸ ਰੇ੍, ਗ ਮ̍ ਪ, ਨੀ ਧ ਪ, ਮ̍ ਧ ਮ̍ ਗ ਰੇ੍, ਸ। |
| ਸੁਰ ਵਿਸਥਾਰ | - | ੧. ਸ, ਨ਼ੀ ਰੇ੍, ਸ, ਰੇ੍ ਨ਼ੀ ਧ਼ ਪ਼, ਮ਼̍ ਧ਼ ਨ਼ੀ ਧ਼ ਸ, ਧ਼ ਨ਼ੀ ਰੇ੍, ਨ਼ੀ ਰੇ੍, ਗ ਮ̍ ਪ, ਪ ਧ ਪ, ਮ̍ ਧ ਮ̍ ਗ ਰੇ੍, ਮ̍ ਗ ਰੇ੍, ਸ।<br>੨. ਨ਼ੀ ਰੇ੍, ਗ ਮ̍ ਪ, ਮ̍ ਧ ਨੀ ਧ ਸਂ, ਨੀ ਰੇ੍ਂ, ਸਂ, ਨੀ ਰੇ੍ਂ ਗਂ ਰੇ੍ਂ, ਮ̍ ਗਂ ਰੇ੍ਂ, ਸਂ ਨੀ ਰੇ੍ਂ ਸਂ, ਨੀ ਰੇ੍ਂ ਨੀ ਧ ਪ, ਪ ਮ̍ ਗ, ਮ̍ ਧ ਮ̍ ਗ ਰੇ੍, ਸ। |

ਮਾਲੀ ਗਉੜਾ ਮਹਲਾ ੫॥ (੯੮੬-੭)

ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥੧॥ਰਹਾਉ॥ ਬੂਡਤ ਕਉ ਜੈਸੇ ਬੇੜੀ ਮਿਲਤ॥ ਬੂਝਤ ਦੀਪਕ ਮਿਲਤ ਤਿਲਤ॥ ਜਲਤ ਅਗਨੀ ਮਿਲਤ ਨੀਰ॥ ਜੈਸੇ ਬਾਰਿਕ ਮੁਖਹਿ ਖੀਰ॥੧॥ ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ॥ ਜੈਸੇ ਕਿਰਖਹਿ ਬਰਸ ਮੇਘ॥ ਜੈਸੇ ਪਾਲਨ ਸਰਨਿ ਸੇਂਘ॥੨॥ ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ॥ ਜੈਸੋ ਆਂਡੋ ਹਿਰਦੇ ਮਾਹਿ॥ ਜੈਸੋ ਦਾਨੋ ਚਕੀ ਦਰਾਹਿ॥੩॥ ਬਹੁਤੁ ਓਪਮਾ ਥੋਰ ਕਹੀ॥ ਹਰਿ ਅਗਮ ਅਗਮ ਅਗਾਧਿ ਤੁਹੀ॥ ਊਚ ਮੂਚੌ ਬਹੁ ਅਪਾਰ॥ ਸਿਮਰਤ ਨਾਨਕ ਤਰੇ ਸਾਰ ॥੪॥੩॥

## ਮਾਲੀ ਗਉੜਾ ਮਹਲਾ ੫॥ (੯੮੬)

ਰਾਮ ਨਾਮ ਕਉ ਨਮਸਕਾਰ॥ ਜਾਸੁ ਜਪਤ ਹੋਵਤ ਉਧਾਰ॥੧॥ਰਹਾਉ॥ ਜਾ ਕੈ ਸਿਮਰਨਿ ਮਿਟਹਿ ਧੰਧ॥ ਜਾ ਕੈ ਸਿਮਰਨਿ ਛੂਟਹਿ ਬੰਧ॥ ਜਾ ਕੈ ਸਿਮਰਨਿ ਮੂਰਖ ਚਤੁਰ॥ ਜਾ ਕੈ ਸਿਮਰਨਿ ਕੁਲਹ ਉਧਰ॥੧॥ ਜਾ ਕੈ ਸਿਮਰਨਿ ਭਉ ਦੁਖ ਹਰੈ॥ ਜਾ ਕੈ ਸਿਮਰਨਿ ਅਪਦਾ ਟਰੈ॥ ਜਾ ਕੈ ਸਿਮਰਨਿ ਮੁਚਤ ਪਾਪ॥ ਜਾ ਕੈ ਸਿਮਰਨਿ ਨਹੀ ਸੰਤਾਪ॥੨॥ ਜਾ ਕੈ ਸਿਮਰਨਿ ਰਿਦ ਬਿਗਾਸ॥ ਜਾ ਕੈ ਸਿਮਰਨਿ ਕਵਲਾ ਦਾਸਿ॥ ਜਾ ਕੈ ਸਿਮਰਨਿ ਨਿਧਿ ਨਿਧਾਨ॥ ਜਾ ਕੈ ਸਿਮਰਨਿ ਤਰੇ ਨਿਦਾਨ॥੩॥ ਪਤਿਤ ਪਾਵਨੁ ਨਾਮੁ ਹਰੀ॥ ਕੋਟਿ ਭਗਤ ਉਧਾਰੁ ਕਰੀ॥ ਹਰਿ ਦਾਸ ਦਾਸਾ ਦੀਨੁ ਸਰਨ॥ ਨਾਨਕ ਮਾਥਾ ਸੰਤ ਚਰਨ॥੪॥੨॥

# ਰਾਗੁ ਮਾਲੀ ਗਉੜਾ

(੧) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਮ | ਮ | ਪ | - | ਪ | ਧ̱ਪ | ਮ | ਗ | ਰੇ̱ | ਸ |
| ਐ | ऽ | ਸੋ | ऽ | ऽ | ਸਹਾ | ऽ | ਈ | ऽ | ऽ |
| ਨ਼ੀ | ਰੇ̱ | ਸ | - | - | ਗ | ਮ | ਪ | - | - |
| ਹ | ਰਿ | ਕੋ | ऽ | ऽ | ਨਾ | ऽ | ਮ | ऽ | ऽ |
| ਪ | - | ਧ | - | ਨੀਰੇ̱ | ਨੀ | ਧ̱ | ਪ | - | ਪ |
| ਸਾ | ऽ | ਧ | ऽ | ਸੰऽ | ਗ | ਤਿ | ਭ | ऽ | ਜੁ |
| ਪ | - | ਮਗ | ਗ | ਗ | ਮ | ਗ | ਰੇ̱ | - | ਸ |
| ਪੂ | ऽ | ऽਰ | ऽ | ਨ | ਕਾ | ऽ | ऽ | ऽ | ਮ |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮ | ਗ | ਮ | - | ਧ | ਧਨੀ | - | ਸੰ | - | ਸੰ |
| ਬੂ | ऽ | ਡ | ऽ | ਤ | ਕਉ | ऽ | ਜੈ | ऽ | ਸੇ |
| ਸੰ | - | ਗੰ | - | - | ਮੰਗੰ | ਰੇ̱ੰ | ਸੰ | ऽ | ਸੰ |
| ਬੇ | ऽ | ੜੀ | ऽ | ऽ | ਮਿऽ | ਲ | ਤ | ऽ | ऽ |
| ਸੰ | ਰੇ̱ੰ | ਸੰ | ਨੀ | ਨੀ | ਧ̱ | ਨੀ | ਧ̱ | ਪ | ਪ |
| ਬੂ | ऽ | ਝ | ऽ | ਤ | ਦੀ | ऽ | ਪ | ऽ | ਕ |
| ਪ | ਧ̱ | ਪ | ਮ | ਗ | ਮ | ਗ | ਰੇ̱ | - | ਸ |
| ਮਿ | ऽ | ਲ | ऽ | ਤ | ਤਿ | ऽ | ਲ | ऽ | ਤ |
| X | | 2 | | | 0 | | 3 | | |

ਸਾਰੇ ਸ਼ਬਦ ਉਪਰੰਤ ਸਥਾਈ ਫਿਰ ਤੀਨ ਤਾਲ ਵਿੱਚ ਗਾਇਨ ਕੀਤੀ ਗਈ ਹੈ।

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | - | ਪ | ਧ̱ | ਧ̱ | ਮ | ਗ | ਰੇ̱ | - | ਰੇ̱ | ਨ਼ੀ | ਸ | ਪ | - | ਪ | - |
| ਐ | ऽ | ਸੋ | ਸ | ਹਾ | ऽ | ऽ | ਈ | ऽ | ਹ | ਰਿ | ਕੋ | ਨਾ | ऽ | ਮ | ऽ |
| ਮ | - | ਧ | ਨੀ | ਨੀ | ਧ̱ | ਪ | ਧ̱ | - | ਪ | ਮ | ਗ | ਮ | ਗ਼ | ਰੇ̱ | ਸ |
| ਸਾ | ऽ | ਧ | ਸੰ | ਗ | ਤਿ | ਭ | ਜੁ | ऽ | ਪੂ | ਰ | ਨ | ਕਾ | ऽ | ऽ | ਮ |
| X | | | | 2 | | | | 0 | | | | 3 | | | |

**ਅੰਤਰਾ-2**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| - | ਗ | ਮ̍ | ਧ | ਧਨੀ | ਸਂ | ਸਂ | ਸਂ | - | ਸਂ | ਗਂ | - | ਮ̍ਂ | ਗਂ | ਰੇਂ | ਸਂ |
| S | ਬੂ | ਡ | ਤ | ਕਉ | S | ਜੈ | ਸੇ | S | ਬੇ | ੜੀ | S | ਮਿ | ਲ਼ | S | ਤ |
| - | ਸਂਰੇਂ | ਸਂ | ਨੀ | - | ਧੁਨੀ | ਧੁ | ਪ | - | ਮ̍ਪ | ਮ̍ | ਗ | - | ਮ̍ਗ | ਰੇ | ਸ |
| S | ਬੂS | ਝ | ਤ | S | ਦੀS | ਪ | ਕ | S | ਮਿS | ਲ | ਤ | S | ਤਿS | ਲ | ਤ |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਪ੍ਰਿਥੀਪਾਲ ਸਿੰਘ ਕੰਗ

# ਰਾਗੁ ਮਾਲੀ ਗਉੜਾ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਧੁ | ਨੀ | ਧੁ | ਪ | ਪ | ਮ̍ਗ | ਮ̍ |
| | | | | | | | | - | ਰਾ | ਮ | ਨਾ | S | ਮ | ਕਉ | S |
| ਗ | ਮ̍ਧ | ਗ | - | ਰੇ | - | - | ਸ | - | ਧ਼ | -ਨ਼ੀ | ਸ | ਰੇ | ਰੇ | ਸ | ਸ |
| S | ਨ | ਮੇ | ਸ | ਕਾ | S | S | ਰ | S | ਜਾ | Sਸੁ | ਜ | ਪ | ਤ | S | S |
| ਰੇ | -ਗ | ਰੇ | ਮ̍ | ਗ | ਰੇ | ਸ | ਸ | | | | | | | | |
| ਹੋ | Sਵ | ਤ | ਉ | ਧਾ | S | S | ਰ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪਮ̍ | ਗ | - | ਮ̍ | - | ਧਪ | ਨੀ | ਧ |
| | | | | | | | | ਜਾ | S | S | ਕੈ | S | ਸਿਮ | ਰ | ਨਿ |
| - | ਸਂ | ਸਂਸਂ | ਸਂ | ਨੀ | ਰੇਂ | ਸਂ | - | - | ਗਂ | ਗਂ | - | - | ਮ̍ਗਂ | ਗਂ | ਗਂ |
| S | ਮਿ | ਟਹਿ | S | ਧੰ | S | ਧ | S | S | ਜਾ | ਕੈ | S | S | ਸਿਮ | ਰ | ਨਿ |
| - | ਮ̍ਗਂ | -ਰੇਂ | ਸਂ | ਸਂ | - | ਸਂ | - | - | ਨੀ | -ਨੀ | ਰੇਂ | ਨੀ | ਧੁ | ਪ | ਪ |
| S | ਛੂS | Sਟ | ਹਿ | ਬੰ | S | ਧ | S | S | ਜਾ | Sਕੈ | S | ਸਿ | ਮ | ਰ | ਨ |
| - | ਮ̍ਗ | ਮ̍ | ਧ | - | ਗ | ਮ̍ਗ | ਰੇਸ | - | ਨੀ | -ਨੀ | ਰੇਂ | ਨੀ | ਧੁ | ਪ | ਪ |
| S | ਮੂS | ਰ | ਖ | S | ਚS | ਤੁ | ਰ | S | ਜਾ | Sਕੈ | S | ਸਿ | ਮ | ਰ | ਨ |
| - | ਮ̍ਗ | ਮ̍ | ਧ | - | ਮ̍ਗ | ਰੇ | ਸ | | | | | | | | |
| S | ਕੁS | ਲ | ਹ | S | ਉਧ | ਰ | S | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਨਿਰੰਜਨ ਸਿੰਘ, ਜਵੱਦੀ ਕਲਾਂ

# ਰਾਗੁ ਮਾਰੂ

ਟਿਕੀ ਹੋਈ ਆਤਮਾ ਵਿੱਚ ਅਣਖ ਜਾਗ ਉਠਦੀ ਹੈ, ਕਿਉਂਕਿ ਉੱਥੇ ਕੇਵਲ ਸੱਚ ਟਿਕਿਆ ਹੁੰਦਾ ਹੈ। ਸੱਚ ਹੈ ਨਿਰਭਉ, ਨਿਰਵੈਰ, ਇਸ ਲਈ ਸ੍ਵਯੰ-ਧਰਮ ਦ੍ਰਿੜ ਹੁੰਦਾ ਹੈ। ਅਜਿਹੀ ਆਤਮਾ ਵਿੱਚ ਜੁਰਅਤਿ ਭਰ ਜਾਂਦੀ ਹੈ, ਬੇਪਰਵਾਹ ਹੋ ਜਾਂਦੀ ਹੈ, ਕਾਇਰਤਾ ਨੱਸ ਜਾਂਦੀ ਹੈ, ਇਹ ਹੈ ਮਾਰੂ ਦਾ ਪ੍ਰਭਾਵ - ਸੁਣ ਕੇ ਸੁੱਧ ਨ ਰਹੇ ਕਾਯਰ ਕੀ, ਜਬ ਬਾਜੈ ਧੁਨ ਮਾਰੂ। ਫਿਰ ਮਾਰੂ ਰਾਗ ਵਿੱਚ ਵੈਰਾਗ ਭਾਵਨਾ ਦੀ ਵੀ ਪ੍ਰਧਾਨਤਾ ਹੋਣ ਕਰਕੇ ਇਸਨੂੰ ਪ੍ਰਾਣੀ ਦੇ ਚਲਾਣੇ ਸਮੇਂ ਗਾਉਣ ਦੀ ਵੀ ਪ੍ਰਥਾ ਹੈ। ਸੋ ਯੁੱਧਾਂ ਸਮੇਂ ਅਤੇ ਚਲਾਣੇ ਸਮੇਂ ਇਸ ਰਾਗ ਨੂੰ ਗਾਇਆ ਜਾਂਦਾ ਹੈ। ਇਕ ਪਾਸੇ ਤਾਂ ਇਸ ਵਿੱਚ ਜੋਸ਼ ਹੈ, ਦੂਜੇ ਪਾਸੇ ਵੈਰਾਗ। ਜੋਸ਼ ਦੀ ਭਾਵਨਾ ਵਿੱਚ ਭਗਤ ਕਬੀਰ ਜੀ ਫਰਮਾਉਂਦੇ ਹਨ **ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ।। ਪੁਰਜਾ ਪੁਰਜਾ ਕਟ ਮਰੈ ਕਬਹੂੰ ਨਾ ਛਾਡੈ ਖੇਤ।।** ਸੂਰਾ ਉਹ ਹੈ, ਜੋ ਮੈਦਾਨ ਨਹੀਂ ਛੱਡਦਾ, ਭਾਵੇਂ ਪੁਰਜਾ ਪੁਰਜਾ ਕਟਿਆ ਜਾਏ। ਇਕ ਉਹ ਆਤਮਦਰਸ਼ੀ ਸੂਰਮੇ ਹਨ, ਜਿਨ੍ਹਾਂ ਦੇ ਗਗਨ ਨਗਰ ਵਿੱਚ ਦਮਾਮੇ ਵਜਦੇ ਹਨ ਅਤੇ ਮਾਇਆ ਤੂਤੀ ਦੀ ਅਵਾਜ਼ ਨਹੀਂ ਸੁਣਦੀ। ਜੀਵਦਿਆਂ ਉਨ੍ਹਾਂ ਨੂੰ ਮਰਨ ਦੀ ਸੋਝੀ ਹੁੰਦੀ ਹੈ। ਇਸ ਲਈ ਆਤਮਿਕ ਪਾਂਧੀਆਂ ਨੂੰ ਆਦੇਸ਼ ਹੈ ਕਿ **ਪਹਿਲਾ ਮਰਣੁ ਕਬੂਲ ਜੀਵਨ ਕੀ ਛਡਿ ਆਸ।। ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ।।** ਸਾਰੀਆਂ ਹਾਲਤਾਂ ਵਿੱਚ ਮਾਰੂ ਗਾਵਿਆ ਤਾਹੀ ਸਫਲ ਹੈ ਜੇ ਸ਼ਬਦ ਅੰਦਰ ਹੈ, ਜੇ ਪੰਜ ਬੈਰਾਈ ਜਿੱਤ ਲਏ ਗਏ ਹਨ। **ਗੁਰ ਕੈ ਸਬਦ ਅਰਾਧੀਐ ਨਾਮਿ ਰੰਗਿ ਬੈਰਾਗੁ।। ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹ ਰਾਗ।।**

ਮਾਰੂ ਬੜਾ ਪ੍ਰਸਿੱਧ ਅਤੇ ਇੱਕ ਪੁਰਾਤਨ ਰਾਗ ਹੈ। ਭਾਰਤੀ ਸੰਗੀਤ ਵਿੱਚ ਇਸਨੂੰ ਕਈ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ ਅਤੇ ਭਿੰਨ ਭਿੰਨ ਢੰਗਾਂ ਨਾਲ ਗਾਇਆ ਜਾਂਦਾ ਹੈ। ਗੁਰਮਤਿ ਸੰਗੀਤ ਦੇ ਮਾਰੂ ਰਾਗ ਦਾ ਇਕ ਅਪਣਾ ਵੱਖਰਾ ਹੀ ਸਰੂਪ ਅਤੇ ਪ੍ਰਭਾਵ ਹੈ। ਮ੍ਰਿਤਕ ਸੰਸਕਾਰ ਸਮੇਂ ਮਾਰੂ ਵਿੱਚ ਸ਼ਬਦ ਗਾਇਨ ਦੀ ਪ੍ਰਥਾ ਬਹੁਤ ਪੁਰਾਤਨ ਮੰਨੀ ਜਾਂਦੀ ਹੈ। ਇਸ ਦੀਆਂ ਸੁਰ-ਸੰਗਤੀਆਂ ਨਾਲ ਵੈਰਾਗਮਈ ਵਾਤਾਵਰਣ ਬਣ ਜਾਂਦਾ ਹੈ।

| | | |
|---|---|---|
| ਆਰੋਹ | - | ਸ ਗ ਮ ਪ, ਧੁ ਨੀ ਸੰ। |
| ਅਵਰੋਹ | - | ਸੰ ਨੀ ਧ ਪ, ਮ̍ ਪ ਧੁ ਨੀ ਧੁ ਪ, ਮ ਗ ਰੇ ਸ। |
| ਸੁਰ | - | ਦੋਨੋਂ ਮਧਿਅਮ, ਦੋਨੋਂ ਧੈਵਤ, ਦੋਨੋਂ ਨਿਸ਼ਾਦ, ਆਰੋਹ ਵਿੱਚ ਰਿਸ਼ਭ ਵਰਜਿਤ, ਬਾਕੀ ਸ਼ੁੱਧ |
| ਥਾਟ | - | ਖਮਾਜ |
| ਜਾਤੀ | - | ਸ਼ਾੜਵ-ਸੰਪੂਰਨ |
| ਸਮਾਂ | - | ਦਿਨ ਦਾ ਤੀਜਾ ਪਹਿਰ |
| ਵਾਦੀ | - | ਗੰਧਾਰ |
| ਸੰਵਾਦੀ | - | ਨਿਸ਼ਾਦ |
| ਮੁੱਖ ਅੰਗ | - | ਪ ਪ ਨੁੀ ਧ ਪ, ਮ̍ ਪ ਧੁ ਨੀ ਧੁ ਪ, ਪ ਧ ਪ ਗ, ਰੇ, ਗ ਰੇ ਸ। |
| ਸੁਰ ਵਿਸਥਾਰ | - | ੧. ਸ, ਗ ਰੇ ਸ, ਨ਼ੁੀ ਧ਼ ਪ਼, ਪ਼ ਧ਼ ਨ਼ੀ ਸ, ਸ ਗ ਮ ਗ, ਮ ਗ ਮ ਪ, |

ਪ ਧ ਮ̍ ਪ, ਮ̍ ਪ ਧੁ ਨੀ ਧੁ ਪ, ਪ ਧ ਪ ਗ, ਰੇ ਗ ਰੇ ਸ

੨. ਮ ਗ ਮ ਪ, ਧੁ ਨੀ ਧੁ ਪ, ਧ ਨੀ ਸਂ, ਰੇਂ ਸਂ, ਗਂ ਰੇਂ ਸਂ, ਮਂ ਗਂ ਰੇਂ ਗਂ ਸਂ, ਨੁੀ ਧ ਪ, ਮ̍ ਪ ਧੁ ਨੀ ਧੁ ਪ, ਪ ਧ ਮ̍ ਪ, ਪ ਧ ਪ ਗ, ਰੇ ਗ ਸ।

ਮਾਰੂ ਮਹਲਾ ੫॥ (੧੦੦੫-੦੬)

ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ॥ ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ॥੧॥ ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ॥ ਏਹਾ ਓਟ ਆਧਾਰਾ॥੧॥ ਰਹਾਉ॥ ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ॥ ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ॥੨॥ ਪੂਰਨ ਬਿਸਥੀਰਨ ਸੁਆਮੀ ਆਹਿ ਆਇਓੁ ਪਾਛੈ॥ ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ॥੩॥ ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ॥ ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ॥੪॥੬॥੨੨॥

# ਰਾਗੁ ਮਾਰੂ

ਏਕ ਤਾਲ

(੧)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਪ | ਨੁੀਨੁੀ | ਨੁੀਨੁੀ | ਨੁੀ | ਧ | ਪ | ਪ | - | ਮਪ | ਮ | ਮ | ਗ |
| ਮੋ | ਕਉ | SS | ਕੋ | ਇ | ਨ | ਜਾ | S | ਨS | ਤ | S | S |
| ਪਪ | ਧ | ਪ | ਗ | ਰੇ | ਰੇਰੇ | ਗ | ਰੇ | ਰੇ | ਸਰੇ | - | - |
| ਕਹੀ | ਅ | ਤ | ਦਾ | S | ਸਤੁ | ਮਾ | S | ਰਾ | SS | S | S |
| ਮ | ਗ | ਮ | ਪ | ਪ | ਧੁ | ਪਧੁ | ਨੀ | - | ਧੁ | ਪ | - |
| ਏ | ਹਾ | S | ਓ | ਟ | ਆ | ਧਾS | S | S | ਰਾ | S | S |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮਮ | ਗ | ਮ | ਪ | ਧ | ਧ | ਨੀ | ਸਂ | ਨੀ | ਸਂ | ਸਂ | ਸਂ |
| ਪਤਿ | ਤ | ਉ | ਧਾ | ਰ | ਨ | ਤਾ | S | S | ਰ | ਨ | S |
| ਨੀਨੀ | ਨੀਨੀ | -ਧ | ਨੀ | ਸਂ | ਸਂ | ਧੁ | - | ਧੁ | ਧੁਪ | - | - |
| ਬਲਿ | ਬਲਿ | Sਬ | ਲੇ | ਬ | ਲਿ | ਜਾ | S | ਈ | ਐS | S | S |
| ਮ | ਗ | ਮ | ਪ | ਪ | ਧ | ਨੀ | ਨੀ | - | ਸਂ | - | ਸਂ |
| ਐ | ਸਾ | S | ਕੋ | ਈ | S | ਭੇ | ਟੈ | S | ਸਂ | S | ਤੁ |
| ਨੀਨੀ | ਨੀਨੀ | ਨੀਨੀ | ਸਂਸਂ | -ਸਂ | ਸਂ | ਨੁੀਨੁੀ | - | - | ਧਧ | ਪ | ਪ |
| ਜਿਤੁ | ਹਰਿ | ਹਰੇ | ਹਰਿ | Sਹ | ਰਿ | ਧਿਆ | S | S | ਈਐ | S | S |
| ਪਪ | ਪਪ | ਪਪ | ਮ̍ਮ̍ | -ਪ | -ਪ | ਮ̍ਪ | ਧ | - | ਪਮ̍ | - | - |
| ਜਿਤੁ | ਹਰਿ | ਹਰਿ | ਹਰੇ | Sਹ | Sਰਿ | ਧਿਆ | S | S | ਈਐ | S | S |
| X | | 0 | | 2 | | 0 | | 3 | | 4 | |

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਤੁਖਾਰੀ

ਤੁਖਾਰੀ ਇੱਕ ਅਲਪ ਪ੍ਰਸਿੱਧ ਰਾਗਾਂ ਦੇ ਵਰਗ ਦਾ ਰਾਗ ਹੈ। ਭਾਰਤੀ ਸੰਗੀਤ ਦੇ ਪੁਰਾਤਨ, ਮੱਧ ਕਾਲੀਨ ਜਾਂ ਆਧੁਨਿਕ ਕਿਸੇ ਗ੍ਰੰਥ ਵਿੱਚ ਇਸ ਰਾਗ ਦਾ ਉਲੇਖ ਨਹੀਂ ਮਿਲਦਾ ਅਤੇ ਨਾ ਹੀ ਕਿਸੇ ਘਰਾਣੇ-ਦਾਰ ਗਾਇਕ ਵਾਦਕਾਂ ਕੋਲੋਂ ਇਸ ਰਾਗ ਦੀਆਂ ਨਾਦ ਲਹਿਰਾਂ ਕਦੇ ਕੰਨ ਗੋਚਰ ਹੋਈਆਂ ਹਨ। ਵਿਦਵਾਨਾਂ ਦਾ ਵੀਚਾਰ ਹੈ ਕਿ ਇਸ ਰਾਗ ਦੀ ਰਚਨਾ ਸ੍ਰੀ ਗੁਰੂ ਨਾਨਕ ਸਾਹਿਬ ਨੇ ਕੀਤੀ। ਇਸ ਰਾਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਿਤ ਬਾਣੀ ਹੀ ਉਪਲੱਬਧ ਹੈ। ਗੁਰੂ ਸਾਹਿਬਾਨ ਦੀ ਭਾਰਤੀ ਸੰਗੀਤ ਪੱਧਤੀ ਨੂੰ ਇਹ ਰਾਗ ਇਕ ਅਨੁਪਮ ਦੇਣ ਹੈ।

ਉਂਝ ਤੁਖਾਰੀ ਦਾ ਰੂਪ ਚੁੱਪ ਬੈਠਾ ਜੋਗੀ ਹੈ ਅਤੇ ਸੁਭਾ ਵਿੱਚ ਵਿਛੋੜੇ ਦੀ ਕਸਕ ਹੈ। ਪਰ ਗੁਰੂ ਸਾਹਿਬਾਨ ਨੇ ਤੁਖਾਰੀ ਦੀ ਸਾਰੀ ਬਾਣੀ ਛੰਤਾਂ ਵਿੱਚ ਰਚ ਕੇ ਮਿਲਾਪ ਦਾ ਸੁਖ ਪੈਦਾ ਕੀਤਾ ਹੈ। ਇਸ ਵਿੱਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਬਾਰਹਮਾਹ ਹੈ ਜੋ ਵਿਯੋਗ ਦੀ ਰਚਨਾ ਹੈ ਅਤੇ ਛੰਤ ਵਿੱਚ ਹੋਣ ਕਾਰਨ ਸੰਯੋਗ ਸ਼ਿੰਗਾਰ ਵੀ ਹੈ। ਇਸ ਰਾਗ ਵਿੱਚ ਭਗਤਾਂ ਦੀ ਬਾਣੀ ਨਹੀਂ ਹੈ।

| | | |
|---|---|---|
| ਆਰੋਹ | - | ਨ਼ੀ ਸ, ਗੁ ਮ̍ ਪ, ਨੀ ਸਂ। |
| ਅਵਰੋਹ | - | ਸਂ ਨੀ ਧ ਪ, ਨ̱ੀ ਧ, ਪ, ਮ̍ ਗੁ, ਰੇ ਸ। |
| ਸੁਰ | - | ਦੋਨੋਂ ਨਿਸ਼ਾਦ, ਮਧਿਅਮ ਤੀਵਰ, ਗੰਧਾਰ ਕੋਮਲ ਬਾਕੀ ਸੁਰ ਸ਼ੁੱਧ, ਅਰੋਹ ਵਿੱਚ ਰਿਸ਼ਭ ਅਤੇ ਧੈਵਤ ਵਰਜਿਤ। |
| ਥਾਟ | - | ਤੋੜੀ (ਦੱਖਣੀ ਪੱਧਤੀ ਅਨੁਸਾਰ ਧਰਮਵਤੀ ਥਾਟ) |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਦਿਨ ਦਾ ਚੌਥਾ ਪਹਿਰ |
| ਵਾਦੀ | - | ਪੰਚਮ |
| ਸੰਵਾਦੀ | - | ਸ਼ੜਜ |
| ਮੁੱਖ ਅੰਗ | - | ਪ ਨ̱ੀ ਨ̱ੀ ਧ ਪ, ਮ̍ ਪ, ਮ̍ ਗੁ, ਰੇ ਸ। |
| ਸੁਰ ਵਿਸਥਾਰ | - | ੧. ਸ, ਨ਼ੀ ਸ, ਗੁ ਰੇ ਸ, ਨ਼ੀ ਧ਼ ਪ਼, ਪ਼ ਨ਼̱ੀ ਧ਼ ਪ਼, ਪ਼ ਨ਼ੀ ਸ, ਨ਼ੀ ਸ ਗੁ, ਰੇ ਸ, ਨ਼ੀ ਸ ਮ̍ ਗੁ, ਮ̍ ਪ, ਪ ਨ̱ੀ ਧ ਪ, ਮ̍ ਪ ਗੁ ਮ̍ ਗੁ ਰੇ, ਸ।<br>੨. ਗੁ ਮ̍ ਪ, ਗੁ ਮ̍ ਪ ਨ̱ੀ ਧ ਪ, ਗੁ ਮ̍ ਪ ਨੀ ਸਂ, ਪ ਨੀ ਸਂ, ਨੀ ਸਂ ਗੁਂ, ਰੇਂ ਸਂ, ਨੀ ਸਂ ਨੀ ਧ ਪ, ਪ ਨ̱ੀ ਧ ਪ, ਮ̍ ਪ ਗੁ ਮ̍ ਪ, ਪ ਗੁ ਮ̍ ਗੁ ਰੇ, ਸ। |

ਤੁਖਾਰੀ ਛੰਤ ਮਹਲਾ ੫

ੴ ਸਤਿਗੁਰ ਪ੍ਰਸਾਦਿ॥ (੧੧੧੭)

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥ ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ॥ ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ॥ ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ॥ ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ॥੪॥੧॥੧੧॥

## ਤੁਖਾਰੀ ਛੰਤ ਮਹਲਾ ੫
## ੴ ਸਤਿਗੁਰ ਪ੍ਰਸਾਦਿ॥ (੧੧੧੭)

ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥

# ਰਾਗੁ ਤੁਖਾਰੀ

(੧) ਮਹੇਸ਼ ਤਾਲ

**ਸਥਾਈ**

| | | | | | | | | |
|---|---|---|---|---|---|---|---|---|
| ਪ | ਮਗੁ | ਗੁਮਪਧ | ਪ | ਗੁ | ਰੇਸ | ਰੇ | ਰੇ | ਸ |
| ਨਿ | ਰS | ਗੁSSS | ਣੁ | ਰਾ | ਖਿS | ਲੀ | S | ਆ |
| ਨ਼ੀ | ਸ | ਮਗੁ | ਮ | ਪ | ਧ | ਨ਼ੀ | ਧ | ਪ |
| ਸੰ | S | ਤS | ਨ | ਕਾ | S | ਸ | ਦ | ਕਾ |
| (ਪ) | ਮਗੁ | ਮ | ਪ | ਨੀ | ਨੀਸੰ | ਨੀਧ | – | ਪ |
| ਸ | ਤਿS | ਗੁ | ਰਿ | ਢਾ | ਕਿS | ਲੀS | S | ਆ |
| ਧ | ਧਨ਼ੀ | ਧ | ਪ | (ਪ) | ਗੁ | ਰੇ | ਰੇ | ਸ |
| ਮੋ | SS | ਹਿ | S | ਪਾ | ਪੀ | ਪ | ਝ | ਦਾ |
| X | | | | 2 | | 3 | | |

**ਅੰਤਰਾ**

| | | | | | | | | |
|---|---|---|---|---|---|---|---|---|
| ਪ | ਗੁਮ | ਪ | ਨੀ | ਸੰ | ਸੰ | ਸੰ | ਰੇਂ | ਸੰ |
| ਢਾ | ਕਨ | ਹਾ | ਰੇ | ਪ੍ਰ | ਭੂ | ਹ | ਮਾ | ਰੇ |
| ਸੰਸੰ | ਨੀਸੰਗੁੰ | ਰੇਂ | ਸੰ | ਸੰ | ਸੰਰੇਂ | ਨੀ | ਧ | ਪ |
| ਜੀਅ | SSS | ਪ੍ਰਾ | ਨ | ਸੁ | ਖS | ਦਾ | S | ਤੇ |
| ਪਪ | ਗੁਮ | ਪ | ਨੀਨੀ | ਸੰ | ਸੰ | ਸੰਸੰ | ਰੇਂ | ਸੰ |
| ਅਬਿ | ਨਾS | ਸੀ | ਅਬਿ | ਗ | ਤ | ਸੁਆ | S | ਮੀ |
| ਸੰ | ਸੰਸੰਗੁੰ | ਗੁੰਰੇਂ | ਸੰ | ਸੰਸੰ | ਰੇਂਸੰਨੀ | ਨੀ | ਧ | ਪ |
| ਪੂ | SSS | ਰS | ਨ | ਪੂਰ | ਖSS | ਬਿ | ਧਾ | ਤੇ |
| ਪ | ਧਨ਼ੀ | ਧ | ਪ | ਮਪ | ਗੁ | ਰੇ | ਰੇ | ਸ |
| ਪੂ | SS | ਰ | ਨ | ਪੂਰ | ਖ | ਬਿ | ਧਾ | ਤੇ |
| X | | | | 2 | | 3 | | |

ਅਖੀਰਲਾ ਅੰਤਰਾ ਤੀਨ ਤਾਲ ਵਿੱਚ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | - | ਗੁਗੁ | ਮੰ | ਪ | ਪ | ਨੀ | ਨੀ | ਸੰ | - | ਸੰ | ਸੰ | ਰੇਂ | - | ਸੰ | ਸੰ |
| ਉ | s | ਸਤ | ਿ | ਕ | ਹ | ਨੁ | ਨ | ਜਾ | s | ਇ | ਤੁ | ਮਾ | s | ਰੀ | s |
| ਨੀਸੰ | ਗੁੰ | ਗੁੰ | ਰੇਸੰ | ਰੇਂ | - | ਸੰ | ਸੰ | ਸੰ | ਰੇਸੰ | ਨੀ | ਸੰ | ਧ | - | ਪ | - |
| ਕਉ | s | ਣੁ | sਕ | ਹੈ | s | s | ਤੂ | ਕ | ਢs | s | s | ਕਾ | s | s | s |

ਨਾਨਕ ਦਾਸ ਤਾ ਕੈ ਬਲਿਹਾਰੀ - ਉਪਰੋਕਤ ਅਨੁਸਾਰ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਧ | ਧ | - | ਧ | ਨੁੀ | ਨੁੀ | ਧ | ਪ | ਮੰ | ਗੁ | ਗੁਮੰ | ਪ | ਗੁ | - | ਰੇ | ਸ |
| ਮਿ | ਲੈ | s | ਨਾ | s | ਮ | ਹ | ਰਿ | ਨਿ | ਮ | ਕਾs | s | s | s | s | s |
| X | | | | 2 | | | | 0 | | | | 3 | | | |

ਸਥਾਈ ਫਿਰ ਮਹੇਸ਼ ਤਾਲ ਵਿੱਚ ਗਾਇਨ ਕਰਨੀ ਹੈ।

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਤੁਖਾਰੀ

(੨) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਨੁੀ | ਸ | ਮੰਗੁ | ਮੰ | ਪ | ਗੁ | - | ਰੇ | ਸ | ਸ |
| ਘੋ | ਲਿ | ਘੁs | ਮਾ | ਈ | ਲਾ | s | ਲ | ਨਾ | s |
| ਨੁੀ | ਨੁੀ | ਧਨੁੀ | ਧ | ਪ | ਗੁ | - | ਰੇ | ਸ | ਸ |
| ਗੁ | ਰਿ | ਮਨੁ | ਦੀ | ਨਾ | ਲਾ | s | ਲ | ਨਾ | s |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| | | | | | | | | ਪ | ਪ |
| | | | | | | | | ਸੁ | ਣਿ |
| ਪ | ਪ | ਗੁ | - | -ਪ | ਪਨੀ | - | ਨੀ | ਸੰ | ਪ |
| ਸ | ਬ | ਦੁ | s | -ਤੁ | ਮਾs | s | ਰਾ | s | s |
| ਨੀ | ਨੀ | ਸੰ | ਸੰਗੁੰ | ਰੇਂ | ਸੰ | - | ਨੀਧ | ਧ | ਪ |
| ਮੇ | ਰਾ | ਮ | ss | ਨੁ | ਭੀ | s | ਨਾs | s | s |
| ਨੁੀ | ਨੁੀ | ਧ | ਧਨੁੀ | ਪ | ਧ | ਮੰ | ਪ | - | ਪ |
| ਮੇ | ਰਾ | ਮ | ss | ਨੁ | ਭੀ | s | ਨਾ | s | s |
| ਗੁ | - | ਮੰ | ਪਧ | ਪ | ਗੁ | - | ਰੇ | ਸ | ਸ |
| ਲਾ | s | s | ss | ਲ | ਨਾ | s | s | s | s |
| X | | 2 | | | 0 | | 3 | | |

ਕੀਰਤਨਕਾਰ ਭਾ. ਨਿਰਮਲ ਸਿੰਘ ਖਾਲਸਾ
(ਪਦਮ ਸ਼੍ਰੀ)

# ਰਾਗੁ ਕੇਦਾਰਾ

ਰਾਗ ਕੇਦਾਰਾ ਭਾਰਤੀ ਸੰਗੀਤ ਦਾ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਇਸ ਰਾਗ ਦੇ ਸੰਬੰਧ ਵਿੱਚ ਗੁਰਵਾਕ ਹੈ ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ।। ਸਤਿ ਸੰਗਤਿ ਸਿਉ ਮਿਲਦੋ ਰਹੇ ਸਚੇ ਧਰੇ ਪਿਆਰ।। ਇਸ ਤੋਂ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ ਵਿੱਚ ਇਸਦਾ ਮਹੱਤਵਪੂਰਨ ਸਥਾਨ ਹੈ। ਕੇਦਾਰਾ ਰਾਗ ਭਾਰਤੀ ਸੰਗੀਤ ਦਾ ਅਭਿੰਨ ਅੰਗ ਬਣਿਆ ਚਲਿਆ ਆ ਰਿਹਾ ਹੈ। ਇਸ ਰਾਗ ਦੀ ਗਣਨਾ ਕੋਈ ਬਹੁਤੇ ਕਠਿਨ ਜਾਂ ਜਟਿਲ ਰਾਗਾਂ ਵਿੱਚ ਨਹੀਂ ਕੀਤੀ ਜਾਂਦੀ ਸਗੋਂ ਸਰਵ ਸਾਧਾਰਣ ਜਾਂ ਸੁਗਮ ਰਾਗਾਂ ਦੇ ਵਰਗ ਵਿੱਚ ਇਸਨੂੰ ਸ਼ਾਮਿਲ ਕੀਤਾ ਜਾਂਦਾ ਹੈ।

| | | |
|---|---|---|
| ਆਰੋਹ | - | ਸ ਮ, ਮ ਪ, ਧ ਪ, ਨੀ ਧ ਸੰ। |
| ਅਵਰੋਹ | - | ਸੰ ਨੀ ਧ ਪ, ਮ ਪ ਧ ਪ ਮ, ਰੇ ਸ। |
| ਸੁਰ | - | ਦੋਨੋਂ ਮਧਿਅਮ, ਬਾਕੀ ਸੁਰ ਸ਼ੁੱਧ, ਅਰੋਹ ਵਿੱਚ ਰਿਸ਼ਭ ਅਤੇ ਗੰਧਾਰ, ਅਵਰੋਹ ਵਿੱਚ ਗੰਧਾਰ ਵਰਜਿਤ |
| ਥਾਟ | - | ਕਲਿਆਣ |
| ਜਾਤੀ | - | ਔੜਵ-ਸ਼ਾੜਵ |
| ਸਮਾਂ | - | ਰਾਤ ਦਾ ਪਹਿਲਾ ਪਹਿਰ |
| ਵਾਦੀ | - | ਮਧਿਅਮ |
| ਸੰਵਾਦੀ | - | ਸ਼ੜਜ |
| ਮੁੱਖ ਅੰਗ | - | ਸ, ਮ, ਮ ਪ, ਧ ਪ ਮ, ਪ ਮ, ਰੇ ਸ। |
| ਸੁਰ ਵਿਸਥਾਰ | - | ੧. ਸ, ਸ ਰੇ ਸ, ਨ਼ੀ ਧ਼ ਪ਼, ਮ਼ ਪ਼ ਮ਼, ਪ਼ ਧ਼ ਪ਼ ਨ਼ੀ ਧ਼ ਸ, ਰੇ ਸ, ਸ ਮ ਮ ਪ, ਮ ਪ ਧ ਪ ਮ, ਮ ਪ ਮ, ਰੇ ਸ।<br>੨. ਮ ਮ ਪ, ਮ ਪ ਧ ਪ ਮ, ਪ ਧ ਪ ਨੀ ਧ ਸੰ, ਸੰ ਰੇਂ ਸੰ, ਸੰ ਮੰ ਮੰ ਪੰ, ਮੰ ਪੰ ਮੰ, ਸੰ ਰੇਂ ਸੰ, ਸੰ ਨੀ ਧ ਪ, ਧ ਪ ਮ ਪ ਮ, ਸ ਰੇ ਸ। |

ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ॥ (੧੧੧੮)

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥ ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ॥ ਰਹਾਉ॥ ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ॥ ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ॥੧॥ ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ॥ ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ॥੨॥ ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ॥ ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ॥੩॥ ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ॥ ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥

ਕੇਦਾਰਾ ਮਹਲਾ ੫ ਘਰੁ ੪
ੴ ਸਤਿਗੁਰ ਪ੍ਰਸਾਦਿ॥ (੧੧੧੯)

ਸਰਨੀ ਆਇਓ ਨਾਥ ਨਿਧਾਨ॥ ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ॥੧॥ਰਹਾਉ॥ ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ॥ ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ॥੧॥ ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥ ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ॥੨॥੧॥੩॥

# ਰਾਗੁ ਕੇਦਾਰਾ

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | ਪ | ਪ | ਮ | ਮ | ਰੇ | ਸ | ਰੇ | ਰੇ | ਸ | ਸ | - | ਪ | ਮ̍ | ਪ |
| | | ਮੇ | ਰੇ | ਮ | ਨ | ਰਾ | ਮ | ਨਾ | ਮ | ਨਿ | ਤ | S | ਗਾ | ਵੀ | ਐ |
| ਧ | - | ਪ | - | ਸ | ਸ | ਮ | ਮ | ਪ | ਮ̍ | ਧ | ਪ | ਮ̍ | ਪ | ਧ | ਧ |
| ਰੇ | S | S | S | ਅ | ਗ | ਮ | ਅ | ਗੋ | ਚ | ਰੁ | ਨ | ਜਾ | ਈ | ਹ | ਰਿ |
| ਮ̍ | ਪ | ਮ | ਰੇ | - | ਸੰਸੰ | ਸੰ | ਸੰ | ਧ | ਨੀ | ਸੰ | ਰੇਂ | ਨੀ | - | ਨੀ | ਸੰ |
| ਲ | ਖਿ | ਆ | S | S | ਗੁਰੁ | ਪੂ | ਰਾ | ਮਿ | ਲੈ | S | ਲ | ਖਾ | S | ਵੀ | ਐ |
| ਧ | ਪ | | | | | | | | | | | | | | |
| ਰੇ | S | | | | | | | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | - | ਪਪ | ਪ | ਪ | ਨੀਨੀ | ਨੀ | ਧ | ਨੀ | ਸੰ | - | ਸੰ | ਸੰ |
| | | | | S | ਜਿਸੁ | ਆ | ਪੇ | ਕਿਰ | ਪਾ | S | ਕ | ਰੇ | S | ਮੇ | ਰਾ |
| ਸੰਸੰ | ਰੇਂ | ਸੰ | - | ਸੰਸੰ | ਸੰਨੀ | ਸੰਸੰ | ਨੀ | ਧ | ਨੀ | ਸੰ | ਰੇਂ | ਨੀ | - | ਨੀ | ਸੰ |
| ਸੁਆ | S | ਮੀ | S | ਤਿਸ | ਜਨ | ਕਉ | S | ਹ | ਰਿ | ਲਿ | ਵ | ਲਾ | S | ਵੀ | ਐ |
| ਧ | - | ਪ | - | - | ਪਪ | ਪ | - | ਧਨੀ | ਸੰ | ਧ | ਪ | ਮ | - | -ਰੇ | ਸ |
| ਰੇ | S | S | S | S | ਸਭੁ | ਕੋ | S | ਭS | ਗ | ਤਿ | ਕ | ਰੇ | S | Sਹ | ਰਿ |
| ਰੇ | - | ਸ | - | ਸੰਸੰ | ਸੰ | ਸੰ | ਸੰ | ਧ | ਨੀ | ਸੰ | ਰੇਂ | ਨੀ | - | ਨੀ | ਸੰ |
| ਕੇ | S | ਰੀ | S | ਹਰਿ | ਭਾ | ਵੈ | ਸੋ | ਥਾ | S | ਇ | S | ਪਾ | S | ਵੀ | ਐ |
| ਧ | ਪ | | | | | | | | | | | | | | |
| ਰੇ | S | | | | | | | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਨਿਰੰਜਨ ਸਿੰਘ, ਜਵੱਦੀ ਕਲਾਂ

# ਰਾਗੁ ਕੇਦਾਰਾ

(੨) ਤੀਨਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਸ | ਮ | ਮ | - | ਮ̍ | ਧਪ | ਮ̍ਪ | - |
| | | | | | | | | ਸ | ਰ | ਨੀ | S | ਆ | S | ਇਓ | S |
| ਮ | - | -ਰੇ | -ਸ | ਰੇ | - | ਸ | ਸ | - | ਸ | ਮ | ਮ | ਪ | ਪ | ਪ | ਪ |
| ਨਾ | S | Sਥ | Sਨਿ | ਧਾ | S | S | ਨ | S | ਨਾ | S | ਮ | ਪ੍ਰੀ | S | ਤਿ | ਲਾ |
| ਪਧ | ਨੀਸੰ | -ਧ | -ਪ | ਮ̍ਪ | ਧਪ | ਮ | ਮ | - | ਨੀ | -ਨੀ | -ਧ | ਧਨੀ | ਸੰਰੇਂ | -ਸੰ | -ਸੰ |
| ਗੀS | SS | Sਮ | Sਨ | ਭੀS | SS | ਤ | ਰਿ | S | ਮਾ | Sਗ | Sਨ | ਕਉ | SS | Sਹ | Sਰਿ |
| ਸੰ | - | ਧ | ਪ | ਮ̍ਪ | ਸੰਧ | ਪ | ਮ | | | | | | | | |
| ਦਾ | S | S | - | SS | SS | S | ਨ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਪਪ | ਪ | ਸੰ | ਸੰ | ਸੰ | ਸੰ | ਸੰ |
| | | | | | | | | S | ਸੁਖ | ਦਾ | S | ਈ | S | S | ਪ੍ਰ |
| ਸੰ | ਸੰ | -ਸੰ | ਸੰ | ਸੰ | ਰੇਂ | -ਸੰ | -ਸੰ | - | ਨੀਨੀ | -ਨੀ | ਧ | ਧ | ਨੀ | ਸੰਸੰ | ਸੰਰੇਂ |
| ਰ | ਨ | Sਪ | ਰ | ਮੇ | S | Sਸੁ | Sਰ | S | ਕਰਿ | Sਕਿ | ਰ | ਪਾ | S | ਰਾS | SS |
| ਸੰਸੰ | - | ਧ | ਪ | ਮ̍ਪ | ਧਪ | ਮ | ਮ | - | ਸੰ | -ਮੰ | -ਮੰ | ਰੇਂ | ਰੇਂ | - | ਸੰ |
| ਖਹੁ | S | S | S | ਮਾS | SS | S | ਨ | S | ਦੇS | Sਹੁ | Sਪ੍ਰੀ | S | ਤਿ | S | ਸਾ |
| ਧ | ਨੀ | -ਸੰ | -ਰੇਂ | ਸੰਸੰ | - | ਧ | ਪ | - | ਪਪ | -ਪ | -ਪ | ਮ̍ | ਪ | ਧਧ | ਸੰ |
| ਧ੍ਰੂ | S | Sਸੰ | Sਗਿ | ਸੁਆ | S | ਮੀ | S | - | ਹਰਿ | Sਗੁ | Sਨ | ਰ | ਸ | ਨS | S |
| ਧਪ | ਮ | - | ਰੇਸ | ਰੇ | ਰੇ | ਸ | ਸ | | | | | | | | |
| ਬS | ਖਾ | S | SS | S | S | S | ਨ | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਡਾ. ਗੁਰਿੰਦਰ ਕੌਰ, ਦਿੱਲੀ

# ਰਾਗੁ ਭੈਰਉ

ਭੈਰਉ (ਭੈਰਵ)ਬਹੁਤ ਪ੍ਰਾਚੀਨ, ਮਧੁਰ ਅਤੇ ਪ੍ਰਮੁੱਖ ਰਾਗਾਂ ਵਿੱਚੋਂ ਇਕ ਹੈ। ਭੈਰਉ ਦਾ ਵਾਤਾਵਰਨ ਅਤਿ ਸੁਹਾਵਣਾ ਹੁੰਦਾ ਹੈ। ਪਿਆਰ ਉਪਜਾਊ ਹੈ। ਇਸ ਰਾਗ ਵਿੱਚ ਭਗਤ ਪ੍ਰਹਿਲਾਦ ਜੀ ਦੀ ਕਥਾ ਦਾ ਜ਼ਿਕਰ ਗੁਰੂ ਸਾਹਿਬ ਨੇ ਵਿਸਥਾਰ ਵਿੱਚ ਕੀਤਾ ਹੈ, ਜਿਸਨੇ ਹਰਨਾਕਸ਼ ਦਾ ਹੰਕਾਰ ਭੰਨਿਆ। ਇੱਥੇ ਹੀ ਭਗਤ ਨਾਮਦੇਵ ਜੀ ਦੀ ਸੂਰਮਤਾਈ ਦਾ ਵੀ ਜ਼ਿਕਰ ਹੈ: ਜਿਨ੍ਹਾਂ ਮਾਂ ਨੂੰ ਕਹਿ ਦਿੱਤਾ ਸੀ ਨਾ ਹਉ ਤੇਰਾ ਪੂੰਗਰਾ ਨ ਤੂੰ ਮੇਰੀ ਮਾਇ।।

| | | |
|---|---|---|
| ਆਰੋਹ | - | ਸ ਰੁੇ, ਗ ਮ ਪ, ਧੁ, ਨੀ ਸੰ। |
| ਅਵਰੋਹ | - | ਸੰ ਨੀ ਧੁ ਧੁ ਪ, ਗ ਮ ਰੁੇ ਰੁੇ, ਸ। |
| ਸੁਰ | - | ਰਿਸ਼ਭ ਤੇ ਧੈਵਤ ਕੋਮਲ, ਬਾਕੀ ਸ਼ੁੱਧ |
| ਥਾਟ | - | ਭੈਰਵ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਸਵੇਰ ਦਾ ਸੰਧੀ-ਪ੍ਰਕਾਸ਼ |
| ਵਾਦੀ | - | ਧੈਵਤ |
| ਸੰਵਾਦੀ | - | ਰਿਸ਼ਭ |
| ਮੁੱਖ ਅੰਗ | - | ਗ ਮ ਧੁ ਧੁ ਪ, ਗ ਮ ਰੁੇ ਰੁੇ ਸ। |
| ਸੁਰ ਵਿਸਥਾਰ | - | ੧. ਸ, ਰੁੇ ਰੁੇ ਸ, ਸ ਨ਼ੀ ਧ਼ੁ, ਪ਼, ਮ਼ ਪ਼ ਧ਼ੁ ਧ਼ੁ ਪ਼, ਪ਼ ਧ਼ੁ ਨ਼ੀ ਸ, ਰੁੇ ਰੁੇ ਸ, ਸ ਗ ਮ ਪ, ਮ ਪ ਗ ਮ ਧੁ ਧੁ ਪ, ਪ ਧੁ ਮ ਪ, ਮ ਪ ਗ ਮ ਰੁੇ ਰੁੇ, ਸ। |
| | | ੨. ਸ ਗ ਮ ਪ, ਗ ਮ ਧੁ ਧੁ ਪ, ਮ ਪ ਧੁ, ਨੀ ਸੰ, ਰੁੇਂ ਰੁੇਂ ਸੰ, ਸੰ ਗੰ ਮੰ ਰੁੇਂ ਰੁੇਂ ਸੰ, ਰੁੇਂ ਸੰ ਨੀ ਸੰ ਧੁ ਧੁ ਪ; ਸੰ ਨੀ ਧੁ, ਪ, ਪ ਧੁ ਮ ਪ ਗ ਮ ਧੁ ਧੁ ਪ, ਗ ਮ ਰੁੇ ਰੁੇ, ਸ। |

### ਭੈਰਉ ਮਹਲਾ ੫॥ (੧੧੪੨)

ਸਤਿਗੁਰ ਮੇਰਾ ਬੇਮੁਹਤਾਜੁ॥ ਸਤਿਗੁਰ ਮੇਰੇ ਸਚਾ ਸਾਜੁ॥ ਸਤਿਗੁਰੁ ਮੇਰਾ ਸਭਸ ਕਾ ਦਾਤਾ॥ ਸਤਿਗੁਰੁ ਮੇਰਾ ਪੁਰਖੁ ਬਿਧਾਤਾ॥੧॥ ਗੁਰ ਜੈਸਾ ਨਾਹੀ ਕੋ ਦੇਵ॥ ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ॥੧॥ਰਹਾਉ॥ ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥ ਸਤਿਗੁਰ ਮੇਰੇ ਕੀ ਵਡਿਆਈ॥ ਪ੍ਰਗਟੁ ਭਈ ਹੈ ਸਭਨੀ ਥਾਈ॥੨॥ ਸਤਿਗੁਰੁ ਮੇਰਾ ਤਾਣੁ ਨਿਤਾਣੁ॥ ਸਤਿਗੁਰੁ ਮੇਰਾ ਘਰਿ ਦੀਬਾਣੁ॥ ਸਤਿਗੁਰ ਕੈ ਹਉ ਸਦ ਬਲਿ ਜਾਇਆ॥ ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ॥੩॥ ਜਿਨਿ ਗੁਰ ਸੇਵਿਆ ਤਿਸੁ ਭਉ ਨ ਬਿਆਪੈ॥ ਜਿਨਿ ਗੁਰੁ ਸੇਵਿਆ ਤਿਸੁ ਦੁਖੁ ਨ ਸੰਤਾਪੈ॥ ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥

## ਭੈਰਉ ਕਬੀਰ ਜੀ॥ (੧੧੫੮)

ਮਾਥੇ ਤਿਲਕੁ ਹਥਿ ਮਾਲਾ ਬਾਨਾ॥ ਲੋਗਨ ਰਾਮੁ ਖਿਲਉਨਾ ਜਾਨਾ॥੧॥ ਜਉ ਹਉ ਬਉਰਾ ਤਉ ਰਾਮ ਤੋਰਾ॥ ਲੋਗੁ ਮਰਮੁ ਕਹ ਜਾਨੈ ਮੋਰਾ ॥੧॥ਰਹਾਉ॥ ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥ ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥ ਐਸੀ ਸੇਵ ਦਰਗਹ ਸੁਖੁ ਪਾਵਉ॥੩॥ ਲੋਗੁ ਕਹੈ ਕਬੀਰੁ ਬਉਰਾਨਾ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ॥੪॥੬॥

# ਰਾਗੁ ਭੈਰਉ

(੧) ਰੂਪਕ ਤਾਲ

**ਸਥਾਈ**

| | | | | | | | | | | | | | |
|---|---|---|---|---|---|---|---|---|---|---|---|---|---|
| ਸ | ਗ | ਮ | ਧੁ | ਧੁ | ਪ | - | ਗ | ਗ | ਗਮ | ਰੁੇ | ਰੁੇ | ਸ | ਸਸ |
| ਗੁ | ਰ | ਜੈ | ਸਾ | ऽ | ਨਾ | ऽ | ਹੀ | ऽ | ਕੋऽ | ਦੇ | ऽ | ਵ | ਜਿਸੁ |
| ਸਸ | ਗ | ਮ | ਪ | - | ਪ | ਧੁ | ਪਧੁ | ਨੀਸਂ | ਸਂਨੀ | ਧੁ | - | ਪ | ਪ |
| ਮਸ | ਤ | ਕਿ | ਭਾ | ऽ | ਗੁ | ਸੁ | ਲਾऽ | ऽऽ | ਗਾऽ | ਸੇ | ऽ | ਵ | ऽ |
| X | | | 2 | | 3 | | X | | | 2 | | 3 | |

**ਅੰਤਰਾ**

| | | | | | | | | | | | | | |
|---|---|---|---|---|---|---|---|---|---|---|---|---|---|
| ਮਮ | ਮ | ਮ | ਧੁ | - | ਨੀ | - | ਸਂ | - | ਸਂਸਂ | ਰੁੇਂ | - | ਸਂ | ਸਂ |
| ਸਤਿ | ਗੁ | ਰੁ | ਮੇ | ऽ | ਰਾ | ऽ | ਬੇ | ऽ | ਮੁਹ | ਤਾ | ऽ | ਜੁ | ऽ |
| ਰੁੇਂਰੁੇਂ | ਰੁੇਂ | ਰੁੇਂ | ਰੁੇਂ | - | ਰੁੇਂ | - | ਸਂਰੁੇਂ | ਸਂਰੁੇਂ | ਗਂਮਂ | ਰੁੇਂ | ਰੁੇਂ | ਸਂ | ਸਂ |
| ਸਤਿ | ਗੁ | ਰੁ | ਮੇ | ऽऽ | ਰੇ | ऽ | ਸऽ | ਚਾऽ | ऽऽ | ਸਾ | ऽ | ਜੁ | ऽ |
| ਧੁਧੁ | ਧੁ | ਧੁ | ਪਪ | ਪਧੁ | ਪ | ਮ | ਗ | ਗਗ | ਮ | ਰੁੇ | - | ਸ | - |
| ਸਤਿ | ਗੁ | ਰੁ | ਮੇऽ | ऽऽ | ਰਾ | ऽ | ਸ | ਭਸ | ਕਾ | ਦਾ | ऽ | ਤਾ | ऽ |
| ਸਸ | ਗ | ਮ | ਪ | - | ਪ | - | ਪਧੁ | (ਸਂ) | -ਸਂ | ਧੁ | - | ਪ | - |
| ਸਤਿ | ਗੁ | ਰੁ | ਮੇ | ऽ | ਰਾ | ऽ | ਪੁਰ | ਖੁ | ऽਬਿ | ਧਾ | ऽ | ਤਾ | ऽ |
| X | | | 2 | | 3 | | X | | | 2 | | 3 | |

ਕੀਰਤਨਕਾਰ ਬੀਬੀ ਜਸਵਿੰਦਰ ਕੌਰ, ਦਿੱਲੀ

# ਰਾਗੁ ਭੈਰਉ

(੨) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਪਧੁ | ਨੀਸੰ | ਧੁ | ਪ | ਮ | ਮ | ਪ | ਮ |
| | | | | | | | | ਮਾS | SS | Sਥੇ | ਤਿ | ਲ | ਕੁ | ਹ | ਖਿ |
| ਰੁੇ | - | ਸ | ਨ਼ੀ | ਰੁੇ | - | ਸ | - | ਧੁ਼ | - | -ਸ | ਨ਼ੀ | ਰੁੇ | ਸ | ਸ | - |
| ਮਾ | S | ਲਾ | S | ਬਾ | S | ਨਾ | S | ਲੋ | S | Sਗ | ਨ | ਰਾ | S | ਮੁ | S |
| - | ਗ | ਮਪ | ਗਮ | ਰੁੇ | - | ਸ | - | ਧੁ਼ | - | ਧੁ਼ | ਨ਼ੀਧੁ਼ | ਸ | ਰੁੇ | ਸ | ਸ |
| S | ਲੋ | ਗS | ਨS | ਰਾ | S | ਮੁ | S | ਲੋ | S | S | ਗਨ | ਰਾ | S | ਮੁ | S |
| - | ਮ | ਮਮ | ਪਧੁ | ਧੁਰੁੇਂ | ਸੰ | ਧੁ | ਪ | | | | | | | | |
| S | ਖਿ | ਲਉ | ਨਾS | ਜਾS | S | ਨਾ | S | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | - | ਮਮ | ਪਪ | ਧੁਧੁ | - | ਪ | ਧੁ |
| | | | | | | | | S | S | ਜਉ | ਹਉ | ਬਉ | S | ਰਾ | S |
| ਸੰਸੰ | - | -ਸੰ | -ਸੰ | ਰੁੇਂ | - | ਸੰ | - | - | ਨੀ | -ਨੀ | -ਨੀ | ਨੀ | ਨੀ | -ਸੰ | ਸੰ |
| ਤਉ | S | Sਰਾ | Sਮ | ਤੋ | S | ਰਾ | S | S | ਲੋ | Sਗੁ | Sਮ | ਰ | ਮੁ | Sਕ | ਹ |
| (ਸੰ) | - | ਧੁ | ਮ | ਧੁ | ਪ | ਪ | - | - | - | ਸੰਸੰ | ਸੰ | ਸੰਰੁੇਂ | ਗੰਮੰ | ਰੁੇਂ | ਸੰ |
| ਜਾ | S | ਨੈ | S | ਮੋ | S | ਰਾ | S | S | S | ਤੋਰ | ਉ | ਨS | SS | ਪਾ | ਤੀ |
| ਗ | - | ਗਮ | ਮ | ਰੁੇ | - | ਸ | - | - | ਗ | ਮ | ਪਧੁ | ਨੀ | ਨੀ | - | ਸੰਰੁੇਂ |
| ਪ੍ਰੂ | S | ਜਉ | ਨ | ਦੇ | S | ਵਾ | S | S | ਰਾ | ਮ | ਭS | ਗ | ਤਿ | S | ਬਿਨੁ |
| (ਸੰ) | - | ਧੁ | ਮ | ਧੁ | ਪ | ਮ | - | | | | | | | | |
| ਨਿ | ਹ | ਫ | ਲ | ਸੇ | S | ਵਾ | S | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਸ. ਰਵਿੰਦਰ ਸਿੰਘ, ਲੁਧਿਆਣਾ

# ਰਾਗੁ ਬਸੰਤ

ਆਦਿ ਕਾਲ ਤੋਂ ਹੀ ਪ੍ਰਕ੍ਰਿਤੀ ਨਾਲ, ਮਨੁੱਖ ਦਾ ਅਟੁੱਟ ਸਬੰਧ ਹੋਣ ਕਾਰਨ ਕੁਦਰਤ ਦੀਆਂ ਰੰਗੀਨੀਆਂ ਮਨੁੱਖ ਨੂੰ ਖੇੜਾ ਪ੍ਰਦਾਨ ਕਰਦੀਆਂ ਹਨ। ਮਾਨਵ ਸੰਸਕ੍ਰਿਤੀ ਦੇ ਵਿਕਾਸ ਵਿੱਚ ਮਾਹ, ਥਿਤ, ਵਾਰ ਅਤੇ ਰੁੱਤ ਦਾ ਬੜਾ ਮਹੱਤਵਪੂਰਨ ਸਥਾਨ ਰਿਹਾ ਹੈ। ਭਾਰਤ ਦੀ ਪ੍ਰਕ੍ਰਿਤਕ ਸਥਿਤੀ ਅਨੁਸਾਰ ਜੇਠ-ਹਾੜ ਵਿੱਚ ਥਲ ਅਤੇ ਅਕਾਸ਼ ਦਾ ਤਪਣਾ, ਸਾਵਣ-ਭਾਦੋਂ ਵਿੱਚ ਬੱਦਲਾਂ ਦਾ ਗਰਜਣਾ, ਰਿਮਝਿਮ ਕਰਕੇ ਮੀਂਹ ਦਾ ਵਰਸਣਾ, ਚੇਤ-ਵੈਸਾਖ ਵਿੱਚ ਬਸੰਤ ਰੁੱਤ ਧਰਤੀ ਅਤੇ ਅਕਾਸ਼ ਦਾ ਮੌਲਣਾ- ਇਹ ਸਭ ਮਨੁੱਖ ਨੂੰ ਕਾਦਰ ਦੀ ਯਾਦ ਵਿੱਚ ਜੋੜਦੇ ਹਨ।

ਬਸੰਤ ਨੂੰ ਸਭ ਤੋਂ ਸ੍ਰੇਸ਼ਟ ਰੁੱਤ ਸਵੀਕਾਰਦਿਆਂ ਇਸਨੂੰ 'ਰਿਤੂ ਰਾਜ' ਕਿਹਾ ਜਾਂਦਾ ਹੈ। ਜਿੱਥੇ ਬਸੰਤ ਵਿੱਚ ਚਾਰੇ ਪਾਸੇ ਖੇੜਾ ਮਿਲਦਾ ਹੈ ਉੱਥੇ ਬਸੰਤ ਰਾਗ ਗਾਇਆ ਮਨ ਨੂੰ ਖੇੜਾ ਮਿਲਦਾ ਹੈ। ਕਬੀਰ ਜੀ ਫੁਰਮਾਉਂਦੇ ਹਨ **ਮਉਲੀ ਧਰਤੀ ਮਉਲਿਆ ਆਕਾਸ।। ਘਟਿ ਘਟਿ ਮਉਲਿਆ ਆਤਮ ਪਰਗਾਸ।।** ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ **ਬਨਸਪਤਿ ਮਉਲੀ ਚੜਿਆ ਬਸੰਤ।।** ਬਸੰਤ ਦੇ ਦਿਨਾ ਵਿੱਚ ਭਾਵ ਮਾਘੀ ਤੋਂ ਹੀ ਹਰ ਦੀਵਾਨ ਵਿੱਚ ਕੀਰਤਨ ਦੀ ਸਮਾਪਤੀ ਤੋਂ ਉਪਰੰਤ ਬਸੰਤ ਕੀ ਵਾਰ ਦਾ ਕੀਰਤਨ ਹੁੰਦਾ ਹੈ। ਹੋਲੇ-ਮੁਹੱਲੇ ਤੱਕ ਵਾਰ ਪੜ੍ਹੀ ਜਾਂਦੀ ਹੈ। ਕਹਿੰਦੇ ਹਨ ਜਿਸ ਨੇ ਬਸੰਤ ਕੀ ਵਾਰ ਗਾ ਲਈ ਉਹ ਸਦਾ ਉਮਾਹ ਵਿੱਚ ਰਹਿੰਦਾ ਹੈ।

ਇਸ ਰਾਗ ਦਾ ਉਹੀ ਸਰੂਪ ਨਿਸ਼ਚਿਤ ਕੀਤਾ ਗਿਆ ਹੈ ਜੋ ਪੁਰਾਤਨ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿੱਚ ਗਾਇਆ ਜਾਂਦਾ ਰਿਹਾ ਹੈ।

| | | |
|---|---|---|
| ਆਰੋਹ | - | ਸ ਗ ਮ, ਧ ਨੀ ਸੰ। |
| ਅਵਰੋਹ | - | ਸੰ ਨੀ ਧ ਪ ਮ, ਗ ਰੇ ਸ। |
| ਸੁਰ | - | ਸਾਰੇ ਸ਼ੁੱਧ, ਅਰੋਹ ਵਿੱਚ ਰਿਸ਼ਭ ਅਤੇ ਪੰਚਮ ਵਰਜਿਤ। |
| ਥਾਟ | - | ਬਿਲਾਵਲ |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਦਿਨ ਦਾ ਦੂਜਾ ਪਹਿਰ (ਬਸੰਤ ਰੁੱਤ ਵਿੱਚ ਕਿਸੇ ਸਮੇਂ ਵੀ ਗਾਇਆ ਵਜਾਇਆ ਜਾ ਸਕਦਾ ਹੈ। |
| ਵਾਦੀ | - | ਸ਼ੜਜ |
| ਸੰਵਾਦੀ | - | ਮਧਿਅਮ |
| ਮੁੱਖ ਅੰਗ | - | ਗ ਮ ਧ ਨੀ ਸੰ, ਸੰ ਨੀ ਧ ਪ ਮ, ਗ, ਰੇ ਸ। |
| ਸੁਰ ਵਿਸਥਾਰ | - | ੧. ਸ, ਗ ਮ, ਮ ਪ ਮ, ਗ ਰੇ ਸ, ਧ਼ ਨ਼ੀ ਸ, ਨ਼ੀ ਧ਼ ਨ਼ੀ ਧ਼ ਪ਼ ਮ਼, ਮ਼ ਪ਼ ਮ਼, ਮ਼ ਧ਼ ਨ਼ੀ ਸ, ਸ ਗ ਮ, ਮ ਪ ਮ, ਧ ਪ ਮ, ਮ ਪ ਮ, ਗ ਰੇ ਸ।<br>੨. ਸ ਗ ਮ, ਮ ਪ ਧ ਪ ਮ, ਧ ਨੀ ਧ ਪ ਮ, ਮ ਧ ਨੀ ਸੰ, ਧ ਨੀ ਸੰ ਰੇਂ ਸੰ, ਸੰ ਗੰ ਮੰ, ਗੰ ਰੇਂ ਸੰ, ਸੰ ਰੇਂ ਸੰ, ਨੀ ਧ ਨੀ ਧ ਪ ਮ, ਸੰ ਨੀ ਧ ਪ ਮ, ਮ ਪ ਮ, ਗ ਰੇ ਸ। |

## ਬਸੰਤੁ ਮਹਲਾ ੫॥ (੧੧੮੧-੮੨)

ਤੁਮ ਬਡ ਦਾਤੇ ਦੇ ਰਹੇ॥ ਜੀਅ ਪ੍ਰਾਣ ਮਹਿ ਰਵਿ ਰਹੇ॥ ਦੀਨੇ ਸਗਲੇ ਭੋਜਨ ਖਾਨ॥ ਮੋਹਿ ਨਿਰਗੁਨ ਇਕੁ ਗੁਨੁ ਨ ਜਾਨ॥੧॥ ਹਉ ਕਛੂ ਨ ਜਾਨਉ ਤੇਰੀ ਸਾਰ॥ ਤੂ ਕਰਿ ਗਤਿ ਮੇਰੀ ਪ੍ਰਭ ਦਇਆਰ॥੧॥ਰਹਾਉ॥ ਜਾਪ ਨ ਤਾਪ ਨ ਕਰਮ ਕੀਤਿ॥ ਆਵੈ ਨਾਹੀ ਕਛੂ ਰੀਤਿ॥ ਮਨ ਮਹਿ ਰਾਖਉ ਆਸ ਏਕ॥ ਨਾਮ ਤੇਰੇ ਕੀ ਤਰਉ ਟੇਕ॥੨॥ ਸਰਬ ਕਲਾ ਪ੍ਰਭ ਤੁਮ੍ ਪ੍ਰਬੀਨ॥ ਅੰਤੁ ਨ ਪਾਵਹਿ ਜਲਹਿ ਮੀਨ॥ ਅਗਮ ਅਗਮ ਊਚਹ ਤੇ ਊਚ॥ ਹਮ ਥੋਰੇ ਤੁਮ ਬਹੁਤ ਮੂਚ॥੩॥ ਜਿਨ ਤੂ ਧਿਆਇਆ ਸੇ ਗਨੀ॥ ਜਿਨ ਤੂ ਪਾਇਆ ਸੇ ਧਨੀ॥ ਜਿਨਿ ਤੂ ਸੇਵਿਆ ਸੁਖੀ ਸੇ॥ ਸੰਤ ਸਰਣਿ ਨਾਨਕ ਪਰੇ॥੪॥੭॥

## ਬਸੰਤੁ ਬਾਣੀ ਭਗਤਾਂ ਕੀ॥ ਕਬੀਰ ਜੀ ਘਰੁ ੧ (੧੧੯੩)
## ੧ਓ ਸਤਿਗੁਰ ਪ੍ਰਸਾਦਿ॥

ਮਉਲੀ ਧਰਤੀ ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥੧॥ ਰਾਜਾ ਰਾਮੁ ਮਉਲਿਆ ਅਨਤ ਭਾਇ॥ ਜਹ ਦੇਖਉ ਤਹ ਰਹਿਆ ਸਮਾਇ॥੧॥ਰਹਾਉ॥ ਦੁਤੀਆ ਮਉਲੇ ਚਾਰਿ ਬੇਦ॥ ਸਿੰਮ੍ਰਿਤਿ ਮਉਲੀ ਸਿਉ ਕਤੇਬ॥੨॥ ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ॥੩॥੧॥

# ਰਾਗੁ ਬਸੰਤ

(੧) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਮਮ | ਮਮ | ਧਮ | -ਮ | ਮਮ | ਧ | ਨੀ | ਨੀਧ | ਪ | ਮ |
| ਹਉ | ਕਛੂ | ਨS | Sਜਾ | ਨਉ | ਤੇ | ਰੀ | ਸਾS | S | ਰ |
| ਮ | ਧਧ | ਨੀਨੀ | -ਸੰ | -ਸੰ | - | ਨੀਧਧਧ | ਨੀ | ਧਪ | ਮ |
| ਤੂ | ਕਰਿ | ਗਤਿ | Sਮੇ | Sਰੀ | S | ਪ੍ਰਭਦਇ | ਆ | SS | ਰ |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮਮ | ਮਮ | ਨੀਧ | -ਨੀ | ਧਨੀ | ਸੰ | -ਨੀ | ਸੰ | - | - |
| ਤੁਮ | ਬਡ | ਦਾS | Sਤੇ | SS | ਦੇ | Sਰ | ਹੇ | S | S |
| ਸੰਨੀ | ਧਨੀ | -ਨੀ | -ਨੀ | -ਸੰ | -ਨੀ | ਧਧ | ਨੀਧ | ਧਪ | ਮ |
| ਜੀਅ | Sਪ੍ਰਾ | Sਣ | Sਮ | Sਹਿ | Sਰ | ਵਿਰ | ਹੇS | SS | S |
| X | | 2 | | | 0 | | 3 | | |

ਦੀਨੇ ਸਗਲੇ ਭੋਜਨ ਖਾਨ ਮੋਹਿ ਨਿਰਗੁਣ ਇਕੁ ਗੁਨੁ ਨ ਜਾਨ

ਉਪਰੋਕਤ ਅੰਤਰੇ ਅਨੁਸਾਰ, ਅਖੀਰਲਾ ਅੰਤਰਾ ਤੀਨ ਤਾਲ ਵਿੱਚ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਮ | ਮ | ਮ | ਧਧ | ਧ | ਨੀ | ਨੀਨੀ | ਸੰ | - | - | ਸੰ | ਸੰ | - | ਸੰ | - |
| ਜਿ | ਨ | ਤੂ | S | ਧਿਆ | S | ਇਆ | SS | ਸੇ | S | S | ਗ | ਨੀ | S | S | S |
| - | ਸੰ | ਸੰ | ਨੀ | ਧ | ਨੀ | ਸੰ | ਰੇਂ | ਸੰ | - | ਨੀ | ਧ | ਨੀ | ਧ | ਪ | ਮ |
| S | ਜਿ | ਨ | ਤੂ | ਪਾ | S | ਇ | ਆ | ਸੇ | S | S | ਧ | ਨੀ | S | S | S |
| X | | | | 2 | | | | 0 | | | | 3 | | | |

ਜਿਨ ਤੂ ਸੇਵਿਆ ਸੁਖੀ ਸੇ ਸੰਤ ਸਰਣਿ ਨਾਨਕ ਪਰੇ ਉਪਰੋਕਤ ਅਨੁਸਾਰ ਗਾਇਨ ਕਰਨਾ ਹੈ ਜੀ।

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਬਸੰਤ

(੨) ਦੀਪਚੰਦੀ ਤਾਲ

**ਸਥਾਈ**

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | | | | ਸੰਸੰ | ਸੰ | ਸੰ | ਰੇਂ |
| | | | | | | | | | | ਮਉ | S | ਲੀ | S |
| ਨੀ | ਨੀ | ਨੀ | ਧ | ਧ | ਪ | - | ਮਮ | ਮ | ਮ | ਮਮ | ਪ | ਮ | ਪ |
| ਧ | ਰ | S | ਤੀ | S | S | S | ਮਉ | S | S | ਲਿਆ | S | S | S |
| ਮ | ਗ | - | ਗ | ਮ | ਧ | ਧ | ਨੀ | ਨੀ | ਸੰ | - | - | - | - |
| S | S | S | ਆ | S | S | ਕਾ | S | ਸ | S | S | S | S | S |
| ਸੰ | ਸੰ | - | ਸੰ | - | ਸੰ | ਰੇਂ | ਨੀਨੀ | - | - | ਧਧ | - | ਪ | ਮ |
| ਘ | ਟਿ | S | ਘ | S | ਟਿ | S | ਮਉ | S | S | ਲਿਆ | S | S | S |
| - | - | ਮ | ਧ | ਧ | ਪ | ਮ | ਗ | - | ਗ | ਰੇਰੇ | - | ਸ | - |
| S | S | ਆ | ਤ | ਮ | ਪ੍ਰ | S | ਗਾ | S | ਸੁ | ਮਉ | S | ਲੀ | S |
| ਸ | ਮ | - | ਮ | - | - | - | ਮਮ | - | - | ਮਮ | ਪ | ਮ | ਪ |
| ਧ | ਰ | S | ਤੀ | S | S | S | ਮਉ | S | S | ਲਿਆ | S | S | S |
| ਗ | - | - | ਗ | ਮ | ਧ | ਧ | ਨੀ | ਨੀ | ਸੰ | - | - | ਸੰ | ਰੇਂ |
| S | S | S | ਆ | S | S | ਕਾ | S | ਸੁ | S | S | S | ਮਉ | ਲੀ |
| X | | | 2 | | | | 0 | | | 3 | | | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | ਗ | ਮ | ਧ | ਨੀ | ਸੰਸੰ | - | ਨੀ | ਸੰਸੰ | - | - | - |
| | | | ਰਾ | ਜਾ | ਰਾ | ਮੁ | ਮਉ | S | S | ਲਿਆS | | S | S |
| - | - | - | ਨੀ | - | ਨੀ | ਧ | ਨੀ | - | - | ਧ | - | ਪ | - |
| S | S | S | ਅ | S | ਨ | ਤ | ਭਾ | S | S | ਇ | S | S | S |
| ਸੰਸੰ | ਗੰ | - | ਰੇਂ | - | - | ਸੰ | ਨੀਨੀ | - | - | ਧ | - | ਪ | - |
| ਜਹਿ | S | S | ਦੇ | S | S | S | ਖਉ | S | S | ਤ | S | ਹ | S |
| ਮ | - | - | ਨੀ | ਨੀ | ਧਧ | ਪ | ਮ | ਗ | ਗ | ਰੇਰੇ | - | ਸ | - |
| S | S | S | ਰ | S | ਹਿਆ | ਸ | ਮਾ | S | ਇ | ਮਉ | S | ਲੀ | S |
| ਸ | ਮ | - | ਮ | - | - | - | | | | | | | |
| ਧ | ਰ | S | ਤੀ | S | S | S | | | | | | | |
| X | | | 2 | | | | 0 | | | 3 | | | |

ਇਸ ਰੀਤ ਨੂੰ ਬਾਦ ਵਿੱਚ ਤੀਨ ਤਾਲ ਵਿੱਚ ਗਾਇਨ ਕੀਤਾ ਹੈ। ਤੀਨ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸੰਸੰ | ਸੰ | ਨੀ | ਸੰ | ਨੀਧ | ਪ | ਮਮ | ਪ | ਗ | ਮ |
| | | | | | | ਮਉ | ਲੀ | ਧ | ਰ | ਤੀS | S | ਮਉ | ਲਿ | ਆ | ਅ |
| ਧ | - | ਨੀ | - | ਸੰ | ਸੰ | - | - | - | ਸੰਸੰ | ਸੰ | ਸੰ | ਨੀਨੀ | ਧ | ਪ | ਮ |
| ਕਾ | S | S | S | ਸੁ | S | S | S | S | ਘਟਿ | ਘ | ਟਿ | ਮਉ | ਲਿ | ਆ | ਆ |
| ਗਗ | ਗ | ਗ | ਮ | ਗ | ਰੇ | ਸ | ਸ | ਮ | ਮ | ਮ | ਮ | ਮਮ | ਪ | ਗ | ਮ |
| ਤਮ | S | ਪ੍ਰ | S | ਗਾ | S | ਸੁ | S | ਘ | ਟਿ | ਘ | ਟਿ | ਮਉ | ਲਿ | ਆ | ਆ |
| ਧਧ | - | ਨੀ | ਨੀ | ਸੰ | ਸੰ | | | | | | | | | | |
| ਤਮ | S | ਪ੍ਰ | S | ਗਾ | ਸੁ | | | | | | | | | | |
| X | | | | 2 | | | | 0 | | | | 3 | | | |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ | ਮ | ਮ | ਮ | ਧ | - | ਨੀ | ਨੀ |
| | | | | | | | | ਰਾ | ਜਾ | ਰਾ | ਮੁ | ਮਉ | S | ਲਿ | ਆ |
| ਸੰ | - | ਸੰ | ਸੰ | ਸੰ | - | ਸੰ | - | - | ਗੰਗੰ | ਗੰ | ਮੰ | ਗੰਗੰ | ਰੇਂ | ਸੰ | ਧ |
| ਅ | S | ਨ | ਤ | ਭਾ | S | ਇ | S | S | ਜਹਿ | S | ਦੇ | ਖਉ | S | ਤ | ਹ |
| ਨੀ | ਨੀ | ਨੀ | ਸੰ | ਧ | ਧ | | | | | | | | | | |
| ਰ | ਹਿ | ਆ | ਸ | ਮਾ | ਇ | | | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਨਿਰਮਲ ਸਿੰਘ ਖਾਲਸਾ
(ਪਦਮ ਸ਼੍ਰੀ)

# ਰਾਗੁ ਸਾਰਗ

ਰਾਗ ਸਾਰਗ ਸਦੀਆਂ ਤੋਂ ਪ੍ਰਚਲਿਤ ਇਕ ਸਰਲ, ਮਧੁਰ ਅਤੇ ਲੋਕ-ਪ੍ਰਿਅ ਰਾਗ ਹੈ। ਅਨੇਕਾਂ ਲੋਕ ਰੀਤਾਂ ਦੀਆਂ ਧੁਨਾਂ ਇਸ ਰਾਗ ਤੇ ਅਧਾਰਿਤ ਹਨ। ਚਰਵਾਹਿਆਂ ਦੀ ਵੰਝਲੀ ਅਤੇ ਸਪੇਰੇ ਦੀ ਬੀਨ ਉੱਤੇ ਇਸ ਰਾਗ ਦੀਆਂ ਮਧੁਰ ਸੁਰਾਵਲੀਆਂ ਆਮ ਸੁਣਾਈ ਦਿੰਦੀਆਂ ਹਨ ਤਾਂ ਸੱਪ ਮਸਤ ਹੋ ਨੱਚ ਉਠਦਾ ਹੈ। ਸਾਰਗ ਦਾ ਪ੍ਰਭਾਵ ਠੰਡਕ ਦੇਣ ਵਾਲਾ ਹੈ। ਇਸ ਲਈ ਇਹ ਸਿਖਰ ਦੁਪਹਿਰੇ ਗਾਇਆ ਜਾਂਦਾ ਹੈ। ਗੁਰੂ ਮਹਾਰਾਜ ਨੇ ਸਾਰਗ ਰਾਗ ਵਿੱਚ ਮਨ ਦੀ ਤਪਸ਼ ਮਿਟਾ ਕੇ ਠੰਢ ਵਰਤਾਉਣ ਲਈ ਸਾਰਾ ਮਜ਼ਮੂਨ ਹੀ ਗੁਰਸ਼ਬਦ ਦੀ ਮਹਾਨਤਾ ਦਾ ਰੱਖਿਆ ਹੈ। ਇਹ ਪਤਾ ਵੀ ਦਿੱਤਾ ਹੈ ਕਿ ਨਾਮ ਦੀ ਕਮਾਈ ਸਤਿਸੰਗਤ ਵਿੱਚ ਹੀ ਹੁੰਦੀ ਹੈ। ਘਾਲਿ ਖਾਇ ਕਿਛੁ ਹਥਹੁ ਦੇਇ।। ਨਾਨਕ ਰਾਹੁ ਪਛਾਣਹਿ ਸੇਇ।। ਦਾ ਉਪਦੇਸ਼ ਵੀ ਇਸੇ ਰਾਗ ਵਿੱਚ ਹੈ।

| | | |
|---|---|---|
| ਆਰੋਹ | - | ਸ, ਰੇ ਮ ਪ, ਨੀ ਸੰ। |
| ਅਵਰੋਹ | - | ਸੰ ਨ਼ੀ ਪ, ਮ ਰੇ, ਨ਼ੀ ਸ। |
| ਸੁਰ | - | ਦੋਨੋਂ ਨਿਸ਼ਾਦ , ਬਾਕੀ ਸ਼ੁੱਧ, ਗੰਧਾਰ ਅਤੇ ਧੈਵਤ ਵਰਜਿਤ |
| ਥਾਟ | - | ਕਾਫ਼ੀ |
| ਜਾਤੀ | - | ਔੜਵ-ਔੜਵ |
| ਸਮਾਂ | - | ਦਿਨ ਦਾ ਤੀਜਾ ਪਹਿਰ |
| ਵਾਦੀ | - | ਰਿਸ਼ਭ |
| ਸੰਵਾਦੀ | - | ਪੰਚਮ |
| ਮੁੱਖ ਅੰਗ | - | ਨ਼ੀ ਸ ਰੇ, ਮ ਰੇ, ਪ ਮ ਰੇ, ਨ਼ੀ ਸ। |
| ਸੁਰ ਵਿਸਥਾਰ | - | ੧. ਸ, ਨ਼ੀ ਸ ਰੇ, ਮ ਰੇ, ਨ਼ੀ ਸ, ਨ਼ੀ ਪ਼, ਮ਼ ਪ਼ ਨ਼ੀ ਸ, ਨ਼ੀ ਸ ਰੇ, ਮ ਰੇ, ਰੇ ਮ ਪ, ਰੇ ਮ ਪ ਨ਼ੀ ਪ, ਮ ਪ ਮ ਰੇ, ਮ ਰੇ, ਨ਼ੀ ਸ। |
| | | ੨. ਰੇ ਮ ਪ, ਮ ਪ ਨ਼ੀ ਪ, ਮ ਪ ਨੀ ਸੰ, ਨੀ ਸੰ ਰੇਂ, ਮੰ ਰੇਂ, ਰੇਂ ਮੰ ਪੰ ਰੇਂ ਮੰ ਰੇਂ, ਨੀ ਸੰ, ਰੇਂ ਨੀ ਸੰ ਨ਼ੀ ਪ, ਰੇ ਮ ਪ ਨ਼ੀ ਪ, ਮ ਪ ਰੇ ਮ ਰੇ, ਸ ਰੇ ਨ਼ੀ ਸ। |

### ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ (੧੨੦੦)
### ੴ ਸਤਿਗੁਰ ਪ੍ਰਸਾਦਿ॥

ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ॥੧॥ਰਹਾਉ॥ ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ॥ ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ॥੧॥ ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ॥ ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ ॥੨॥੧॥੮॥

ਸਾਰਗ ਮਹਲਾ ੫॥ (੧੨੨੨)

ਹਰਿ ਹਰਿ ਸੰਤ ਜਨਾ ਕੀ ਜੀਵਨਿ॥ ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ॥੧॥ਰਹਾਉ॥ ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ॥ ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ॥੧॥ ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ॥ ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥੨॥੬੮॥੯੧॥

# ਰਾਗੁ ਸਾਰਗ ਪੜਤਾਲ

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਪ | ਸੰ | ਨੀ | ਸੰ | ਨ਼ੀ | ਨ਼ੀ | ਪ | ਮ | ਰੇਮ | ਪਨ਼ੀ | ਪਮ | ਰੇਸ |
| | | | | ਜ | ਪਿ | ਮ | ਨ | ਜ | ਗੰ | ਨਾ | ਥ | ਜS | ਗS | ਦੀS | ਸS |
| ਰੇ | - | ਸ | - | ਨ਼ੀ | ਨ਼ੀ | ਨ਼ੀ | ਨ਼ੀ | ਸ | - | - | - | ਪ਼ | ਨ਼ੀ | ਪ਼ | ਨ਼ੀ |
| ਰੋ | S | S | S | ਜ | ਗ | ਜੀ | ਵ | ਨੋ | S | S | S | ਮ | ਨ | S | ਮੋ |
| ਸ | ਰੇ | ਨ਼ੀ | ਸ | ਰੇ | ਮ | ਰੇ | ਮ | ਪ | ਮ | ਪ | - | ਮ | ਨ਼ੀ | ਮ | ਪ |
| ਹ | ਨ | ਜਿ | ਉ | ਪ੍ਰੀ | S | ਤਿ | ਲ | S | ਗੀ | ਮੈ | S | ਹ | ਰਿ | ਹ | ਰਿ |
| ਨੀ | ਸੰ | ਨੀਸੰ | ਰੇਂ | ਸੰ | ਰੇਂ | ਨੀ | ਸੰ | ਨ਼ੀ | ਪ | ਮ | ਪ | ਮਪ | ਨ਼ੀਪ | ਪਨੀ | ਸੰਰੇਂ |
| ਹ | ਰਿ | ਟੇS | S | ਕ | ਸ | ਭ | ਦਿ | ਨ | ਸੁ | ਸ | ਭ | ਰਾS | SS | SS | SS |
| ਰੇਂਰੇਂ | ਸੰਨ਼ੀ | ਪਮ | ਰੇਸ | | | | | | | | | | | | |
| SS | SS | ਤਿS | SS | | | | | | | | | | | | |
| X | | | | 2 | | | | 0 | | | | 3 | | | |

**ਅੰਤਰਾ** ਏਕ ਤਾਲ

| | | | | | | | | | | | |
|---|---|---|---|---|---|---|---|---|---|---|---|
| ਮ | ਮ | ਪ | - | ਨ਼ੀ | ਪ | ਨੀ | - | ਸੰ | ਸੰ | ਸੰ | ਸੰ |
| ਹ | ਰਿ | ਕੀ | - | ਉ | ਪ | ਮਾ | S | ਅ | ਨਿ | ਕ | ਅ |
| ਸੰ | ਸੰ | ਸੰ | ਸੰ | ਸੰ | ਰੇਂ | ਸੰ | ਰੇਂ | ਨੀ | ਸੰ | ਨ਼ੀ | ਪ |
| ਨਿ | ਕ | ਅ | ਨਿ | ਕ | ਗੁ | ਨ | ਗਾ | S | ਵਤ | ਸੁ | ਕ |
| ਮ | - | ਪ | ਪ | ਪ | - | ਨੀ | - | ਸੰ | ਸੰ | ਰੇਂ | ਮੰ |
| ਨਾ | S | ਰ | ਦ | ਬ੍ਰ | ਹ | ਮਾ | S | ਦਿ | ਕ | ਤ | ਵ |
| ਰੇਂ | ਸੰ | ਰੇਂਰੇਂ | ਨੀ | ਸੰ | - | ਨੀ | ਸੰ | ਰੇਂ | ਸੰ | ਨ਼ੀ | ਪ |
| ਗੁ | ਨ | ਸੁਆ | S | ਮੀ | S | ਗ | ਨਿ | ਨ | ਨ | ਜਾ | ਤਿ |
| X | | 0 | | 2 | | 0 | | 3 | | 4 | |

**ਸੂਲਫ਼ਾਕ (ਦਰੁਤ ਲੈਅ)**

| | | | | | | | | | |
|---|---|---|---|---|---|---|---|---|---|
| ਮ | ਮ | ਪ | - | ਨ਼ੀ | ਪ | ਨੀ | ਨੀ | ਸੰ | ਸੰ |
| ਹ | ਰਿ | ਕੈ | ऽ | ਨਿ | ਕ | ਟਿ | ਨਿ | ਕ | ਟਿ |
| ਸੰ | ਸੰ | ਸੰ | ਸੰ | ਸੰ | ਸੰ | ਰੇਂ | ਨੀ | ਸੰ | - |
| ਹ | ਰਿ | ਨਿ | ਕ | ਟ | ਹੀ | ਬ | ਸ | ਤੇ | ऽ |
| ਪ | ਨ਼ੀ | ਪ | ਨੀ | ਸੰ | ਰੇਂ | ਨੀ | ਸੰ | ਰੇਂ | ਸੰ |
| ਤੇ | ऽ | ऽ | ऽ | ਹ | ਰਿ | ਕੇ | ऽ | ਜ | ਨ |
| ਰੇਂ | ਮੰ | ਰੇਂ | ਸੰ | ਨੀ | ਸੰ | ਸੰ | ਨ਼ੀ | - | ਪ |
| ਸਾ | ऽ | ਧੂ | ऽ | ਹ | ਰਿ | ਭ | ਗਾ | ऽ | ਤ |
| X | | 0 | | 2 | | 0 | | 3 | |

**ਚਾਰਤਾਲ (ਮੱਧ ਲੈਅ)**

| | | | | | | | | | | | |
|---|---|---|---|---|---|---|---|---|---|---|---|
| ਮ | ਪ | ਨ਼ੀ | ਪ | ਨੀ | - | ਨੀ | ਨੀ | ਰੇਂ | ਨੀ | ਸੰਸੰ | ਸੰ |
| ਤੇ | ऽ | ਹ | ਰਿ | ਕੇ | ऽ | ਜ | ਨ | ਹ | ਰਿ | ਸਿਉ | ऽ |
| ਨੀ | ਸੰ | ਰੇਂ | ਰੇਮੰ | ਰੇਂ | - | ਸੰ | ਪਪ | ਰੇਂ | - | ਰੇਂ | ਰੇਂ |
| ਰ | ਲਿ | ਮਿ | ਲੇःऽ | ਜੈ | ऽ | ਸੇ | ਜਨ | ਨਾ | ऽ | ਨ | ਕ |
| ਸੰ | ਸੰ | ਨ਼ੀ | - | ਪ | - | ਰੇ | ਮ | ਪਮ | ਰੇਸ | ਰੇ | ਰੇਸ |
| ਸ | ਲ | ਲੈ | ऽ | ऽ | ऽ | ਸ | ਲ | ਲऽ | ਮਿऽ | ਲਾ | ऽਤਿ |
| X | | 0 | | 2 | | 0 | | 3 | | 4 | |

ਕੀਰਤਨਕਾਰ ਪ੍ਰੋ. ਪਰਮਜੀਤ ਸਿੰਘ, ਪਟਿਆਲਾ

# ਰਾਗੁ ਸਾਰਗ

(੨) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਸੰਸੰ | ਨ਼ੀਪ | ਰੇ- | - | ਪਮ | ਰੇ | ਸਨ਼ੀ | ਸ | ਸ | ਸਸ |
| ਹਰਿ | ਹਰਿ | ਸੰऽ | ऽ | ਤਜ | ਨਾ | ਕੀऽ | ऽ | ਜੀ | ਵਨਿ |
| ਰੇ | ਮਮ | ਪ | - | ਮਰੇ | ਨ਼ੀ | - | ਪਮ | ਰੇਸ | ਸ |
| ਸੰ | ਤਜ | ਨਾ | ऽ | ਕੀऽ | ਜੀ | ऽ | ਵऽ | ऽऽ | ਨਿ |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮਮ | ਮਮ | ਨ਼ੀਪ | -ਪ | ਨੀ | ਸੰਸੰ | ਸੰਸੰ | ਸੰ | - | ਸੰਸੰ |
| ਬਿਖੈ | ਰਸ | ਭੋऽ | ऽਗ | ਅੰ | ਮ੍ਰਿਤ | ਸੁਖ | ਸਾ | ऽ | ਗਰ |
| ਮੰ | -ਰੇਂ | ਰੇਂ | -ਸੰ | ਸੰਸੰ | ਨੀ | ਸੰ | ਪਨ਼ੀ | ਪ | - |
| ਰਾ | ऽਮ | ਨਾ | ऽਮ | ਰਸੁ | ਪੀ | ਵ | ਨਿऽ | ऽ | ऽ |
| ਰੇ | ਮ | ਨ਼ੀ | -ਨ਼ੀ | ਮਪ | ਰੇ | ਮਰੇ | ਨ਼ੀ | ਸ | ਸ |
| ਰਾ | ਮ | ਨਾ | ऽਮ | ਰਸੁ | ਪੀ | ऽऽ | ਵ | ऽ | ਨਿ |
| X | | 2 | | | 0 | | 3 | | |

ਕੀਰਤਨਕਾਰ ਭਾ. ਦਿਲਬਾਗ ਸਿੰਘ, ਭਾ. ਗੁਲਬਾਗ ਸਿੰਘ

# ਰਾਗੁ ਮਲਾਰ

ਰਾਗ ਮਲਾਰ ਬਾਰੇ ਗੁਰੂ ਅਮਰਦਾਸ ਜੀ ਦਾ ਬਚਨ ਹੈ - **ਮਲਾਰ ਸੀਤਲ ਰਾਗ ਹੈ ਹਰਿ ਧਿਆਈਐ ਸਾਂਤਿ ਹੋਇ।।** ਫਿਰ ਵੀ ਹੁਕਮ ਹੈ **ਗੁਰਮੁਖਿ ਮਲਾਰ ਰਾਗ ਜੋ ਕਰਹਿ ਤਨ ਮਨ ਸੀਤਲ ਹੋਇ।। ਗੁਰਸਬਦੀ ਇਹ ਪਛਾਣਿਆ ਏਕੋ ਸਚਾ ਸੋਇ।।** ਮਲਾਰ ਦਾ ਪ੍ਰਭਾਵ ਹੈ ਸਾਰੇ ਪਾਸੇ ਉਤਸ਼ਾਹ ਦਾ ਵਾਤਾਵਰਣ ਹੋ ਜਾਣਾ। ਮਲਾਰ ਰਾਗ ਵਿੱਚ ਬਾਣੀ ਦਾ ਮੀਂਹ ਪੈਂਦਾ ਦਿਸੇਗਾ ਅਤੇ ਜਿਸ ਨੇ ਵੀ ਅੰਮ੍ਰਿਤ ਬੂੰਦ ਪੀ ਲਈ ਉਹ ਨਿਹਾਲ ਹੋ ਗਿਆ। **ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ।। ਜਿਨਿ ਪੀਤੀ ਤਿਸੁ ਮੋਖ ਦੁਆਰ।।** ਅੰਮ੍ਰਿਤ ਬਚਨ ਹੈ। ਇਸ ਬਾਣੀ ਵਿੱਚ ਬਹੁਤੇ ਸ਼ਬਦ ਮੀਂਹ ਅਤੇ ਬਬੀਹੇ ਦੇ ਸੰਬੰਧਾਂ ਨੂੰ ਹੀ ਦਰਸਾਉਂਦੇ ਹਨ। ਇਹ ਭਾਰਤੀ ਸੰਗੀਤ ਦਾ ਬੜਾ ਪ੍ਰਸਿੱਧ ਰਾਗ ਹੈ। ਨਾ ਕੇਵਲ ਸੰਗੀਤਕਾਰਾਂ ਵਿਚ ਸਗੋਂ ਜਨ-ਸਾਧਾਰਣ ਲੋਕਾਂ ਵਿੱਚ ਬਹੁਤ ਪ੍ਰਿਅ ਹੈ। ਮਲਾਰ ਇਕ ਮੌਸਮੀ ਰਾਗ ਹੈ। ਭਾਰਤ ਦੀ ਭੂਗੋਲਿਕ ਸਥਿਤੀ ਅਨੁਸਾਰ ਇਸ ਰਾਗ ਦਾ ਗਾਇਨ ਸਾਵਣ-ਭਾਦਰੋਂ ਦੇ ਮਹੀਨੇ ਵਿਚ ਵਧੇਰੇ ਕੀਤਾ ਜਾਂਦਾ ਹੈ। ਵਰਖਾ ਰੁੱਤ ਵਿੱਚ ਇਹ ਹਰ ਸਮੇਂ ਗਾਇਆ ਜਾ ਸਕਦਾ ਹੈ। ਉਂਝ ਇਹ ਰਾਤ ਦੇ ਤੀਜੇ ਪਹਿਰ ਗਾਇਆ ਜਾਂਦਾ ਹੈ। ਗੁਰਮਤਿ ਸੰਗੀਤ ਦੇ ਮਹਾਨ ਸੰਗੀਤਕਾਰਾਂ ਨੇ ਇਸ ਦੇ ਪੁਰਾਤਨ ਸਵਰੂਪ ਨੂੰ ਸਵੀਕਾਰ ਕੀਤਾ ਹੈ, ਜਿਸ ਵਿੱਚ ਗੰਧਾਰ ਸ਼ੁੱਧ ਦਾ ਪ੍ਰਯੋਗ ਹੈ।

| | | |
|---|---|---|
| ਆਰੋਹ | - | ਸ, ਰੇ ਗ ਮ, ਮ ਰੇ ਪ, ਨ਼ੀ ਧ ਨੀ ਸੰ। |
| ਅਵਰੋਹ | - | ਸੰ, ਧ ਨ਼ੀ ਪ ਮ, ਗ ਮ ਰੇ ਸ। |
| ਸੁਰ | - | ਦੋਨੋਂ ਨਿਸ਼ਾਦ, ਬਾਕੀ ਸ਼ੁੱਧ |
| ਥਾਟ | - | ਖਮਾਜ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਰਾਤ ਦਾ ਤੀਜਾ ਪਹਿਰ (ਬਰਸਾਤ ਦੀ ਰੁੱਤ ਵਿਚ ਹਰ ਸਮੇਂ) |
| ਵਾਦੀ | - | ਮਧਿਅਮ |
| ਸੰਵਾਦੀ | - | ਸ਼ੜਜ |
| ਮੁੱਖ ਅੰਗ | - | ਸ ਰੇ ਗ ਮ, ਮ ਰੇ ਪ, ਧ ਨ਼ੀ ਪ ਮ, ਰੇ ਸ। |
| ਸੁਰ ਵਿਸਥਾਰ | - | ੧. ਸ ਰੇ ਨ਼ੀ ਸ, ਧ਼ ਨ਼ੀ ਪ਼, ਮ਼ ਨ਼ੀ ਧ਼, ਨ਼ੀ, ਸ, ਰੇ ਗ ਮ, ਮ ਰੇ ਪ, ਮ ਪ ਧ ਨ਼ੀ ਪ ਮ, ਮ ਪ ਮ, ਗ ਮ ਰੇ, ਨ਼ੀ ਸ।<br>੨. ਰੇ ਗ ਮ, ਮ ਪ ਮ, ਮ ਰੇ ਪ, ਨ਼ੀ ਧ ਨੀ ਸੰ, ਸੰ ਰੇਂ ਨੀ ਸੰ, ਰੇਂ ਗੰ ਮੰ, ਰੇਂ ਸੰ, ਸੰ ਰੇਂ ਨੀ ਸੰ, ਧ ਨ਼ੀ ਪ ਮ, ਰੇ ਪ ਨ਼ੀ ਧ ਨ਼ੀ ਪ ਮ, ਮ ਗ ਮ, ਗ ਮ ਰੇ ਸ, ਨ਼ੀ ਸ। |

ਮਲਾਰ ਮਹਲਾ ੫॥ (੧੨੭੨)

ਬਰਸੁ ਸਰਸੁ ਆਗਿਆ॥ ਹੋਹਿ ਆਨੰਦ ਸਗਲ ਭਾਗ॥੧॥ ਰਹਾਉ ॥ ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ॥੧॥ ਘਨਘੋਰ ਪ੍ਰੀਤਿ ਮੋਰ॥ ਚਿਤੁ ਚਾਤ੍ਰਿਕ ਬੂੰਦ ਓਰ॥ ਐਸੋ ਹਰਿ ਸੰਗੇ ਮਨ ਮੋਹ ॥ ਤਿਆਗਿ ਮਾਇਆ ਧੋਹ॥ ਮਿਲਿ ਸੰਤ ਨਾਨਕ ਜਾਗਿਆ॥੨॥੫॥੨੭॥

### ਮਲਾਰ ਮਹਲਾ ੪॥ (੧੨੬੫-੬੬)

ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ॥ ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ॥੧॥ਰਹਾਉ॥ ਹਰਿ ਹਮਾਰੋ ਮੀਤੁ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ॥ ਹਰਿ ਹਮ ਗਾਵਹਿ ਹਰਿ ਹਮ ਬੋਲਹਿ ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ॥੧॥ ਮਨਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨੰਦੁ ਬੈਰਾਗੀ॥ ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ॥੨॥੨॥੯॥੯॥੧੩॥੯॥੩੧॥

## ਰਾਗੁ ਮਲਾਰ

(੧) ਏਕ ਤਾਲ (ਦਰੁੱਤ ਲੈਅ)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਰੇ | ਰੇ | ਰੇ | ਗ | ਮ | ਪ | ਮ | ਗ | ਮ | ਰੇ | - | ਸ |
| ਬ | ਰ | ਸੁ | ਸ | ਰ | ਸੁ | ਆ | S | ਗਿ | ਆ | S | S |
| ਰੇ | ਰੇ | ਰੇ | ਪ | - | ਪ | ਨੁੀ | ਧ | ਨੁੀ | ਪਪ | ਮਗ | ਰੇਸ |
| ਹੋ | ਹਿ | ਆ | ਨੰ | S | ਦ | ਸ | ਗ | ਲ | ਭਾS | SS | ਗS |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮ | ਰੇ | ਪ | ਪ | ਨੁੀ | ਧ | ਨੀ | ਸਂ | ਨੀ | ਸਂ | - | - |
| ਸੰ | ਤ | ਸੰ | ਗੇ | ਮ | ਨੁ | ਪ | ਰ | ਫ | ੜੇ | S | S |
| ਪ | ਪ | ਰੇਂ | - | ਰੇਂ | ਨੀ | ਸਂ | ਸਂ | ਨੁੀਧ | ਨੁੀਧ | ਨੁੀ | ਪ |
| ਮਿ | ਲਿ | ਮੇ | S | ਘ | ਧ | ਰ | ਸੁ | ਹਾS | SS | S | ਗ |
| X | | 0 | | 2 | | 0 | | 3 | | 4 | |

ਬਾਕੀ ਅੰਤਰੇ ਉਪਰੋਕਤ ਅਨੁਸਾਰ

**ਅਖੀਰ ਵਿੱਚ**

| | | | | | | | | | | | |
|---|---|---|---|---|---|---|---|---|---|---|---|
| ਮ | ਪ | ਸਂ | - | ਸਂ | ਨੁੀਧ | ਨੁੀ | ਨੁੀ | ਪਮ | ਮਪ | ਮਗ | ਰੇਸ |
| ਮਿ | ਲਿ | ਸੰ | S | ਤ | ਨਾS | ਨ | ਕ | ਜਾS | ਗਿS | ਆS | SS |
| X | | 0 | | 2 | | 0 | | 3 | | 4 | |

ਕੀਰਤਨਕਾਰ ਡਾ. ਅਜੀਤ ਸਿੰਘ ਪੈਂਤਲ

# ਰਾਗੁ ਮਲਾਰ

(੨) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| ਮ | ਰੇ | ਮ | - | ਮ | ਮ | ਰੇ | ਪ | - | ਪ |
| ਰਾ | ਮ | ਰਾ | s | ਮ | ਬੋ | ਲਿ | ਬੋ | s | ਲਿ |
| ਧ | ਧ | ਧ | ਨੁੀਪ | (ਪ) | ਮ | ਗ | ਮ | ਰੇ | ਸ |
| ਖੋ | ਜ | ਤੇ | ss | ਬਡ | ਭਾ | s | ਗੀ | s | s |
| ਮਮ | ਰੇ | ਪ | - | ਪ | ਨੁੀਧ | -ਨੀ | ਸੰ | - | ਸੰ |
| ਹਰਿ | ਕਾ | ਪੰ | s | ਥੁ | ਕੋs | ਊਬ | ਤਾ | s | ਵੈ |
| ਸੰਸੰ | - | ਧ | ਨੁੀ | ਪ | ਮ | ਗ | ਮ | ਰੇ | ਸ |
| ਹਉ | s | ਤਾ | s | ਕੈ | ਪਾ | ਇ | ਲਾ | s | ਗੀ |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਮ | ਮਰੇ | ਪ | - | ਪ | ਨੁੀਧ | ਨੀਨੀ | ਸੰ | - | ਸੰ |
| ਹ | ਰਿਹ | ਮਾ | s | ਰੋ | ਮੀs | ਤੁਸ | ਖਾ | s | ਈ |
| ਰੇਂ | ਗੰ | ਮੰ | ਰੇਂ | ਰੇਂਸੰ | ਪ | ਨੁੀਪ | ਮਗ | ਮ | ਰੇਸ |
| ਹ | ਮ | ਹ | ਰਿ | ਸਿਉ | ਪ੍ਰੀ | sਤਿ | ਲਾs | s | ਗੀs |
| X | | 2 | | | 0 | | 3 | | |

ਕੀਰਤਨਕਾਰ ਭਾ. ਨਰਿੰਦਰ ਸਿੰਘ, ਬਨਾਰਸ ਵਾਲੇ

# ਰਾਗੁ ਕਾਨੜਾ

ਕਿਹਾ ਜਾਂਦਾ ਹੈ ਕਿ ਪੜਛੱਤੀ 'ਤੇ ਪਏ ਹੋਏ ਬਰਤਨ ਜੋ ਅਚਾਨਕ ਫਰਸ਼ 'ਤੇ ਡਿੱਗ ਪੈਣ ਤਾਂ ਜੋ ਅਵਾਜ਼ਾਂ ਅਤੇ ਗੂੰਜਾਂ ਪੈਂਦੀਆਂ ਹਨ ਅਤੇ ਬੜੀ ਦੇਰ ਤੱਕ ਗੂੰਜਦੀਆਂ ਰਹਿੰਦੀਆਂ ਹਨ, ਉੱਵ ਹੀ ਕਾਨੜਾ ਹੈ। ਇਸੇ ਤਰ੍ਹਾਂ ਇਸ ਰਾਗ ਦੇ ਸ਼ਬਦਾਂ ਵਿਚ ਦੇਖਿਆ ਜਾ ਸਕਦਾ ਹੈ। ਲੰਮੀ ਗੂੰਜ ਨੂੰ ਪੈਦਾ ਕਰਨ ਲਈ ਬਹੁਤੇ ਸ਼ਬਦਾਂ ਦੀ ਤੁਕਾਂ ਦੇ ਅਖੀਰ ਵਿੱਚ ਤੇਨ, ਪਵੇਨ, ਪੇਨ, ਕੇਨ, ਤਾਕ ਰਗੀਤ, ਕਟੀਤ, ਪ੍ਰੀਤ, ਜਪੀਸ ਆਦਿਕ ਸ਼ਬਦਾਂ ਦੀ ਹੇਕ ਆਉਂਦੀ ਹੈ।

ਭਾਰਤੀ ਸੰਗੀਤ ਦੇ ਲੋਕ-ਪ੍ਰਿਅ ਰਾਗਾਂ ਦੇ ਵਰਗ ਵਿਚੋਂ ਕਾਨੜਾ ਇੱਕ ਅਤਿਅੰਤ ਲੋਕ ਪ੍ਰਿਅ ਅਤੇ ਮਨੋਹਰ ਰਾਗ ਹੈ। ਇਹ ਇਤਨਾ ਪ੍ਰਸਿੱਧ ਕਿ ਸੰਗੀਤ ਦਾ ਅਲਪ ਬੋਧ ਰੱਖਣ ਵਾਲੇ ਸਾਧਾਰਣ ਸ੍ਰੋਤੇ ਵੀ ਇਸਨੂੰ ਸੌਖੀ ਤਰ੍ਹਾਂ ਪਛਾਣ ਲੈਂਦੇ ਹਨ। ਇਹ ਰਾਗ ਜਿਤਨਾ ਪ੍ਰਸਿੱਧ ਅਤੇ ਮਨੋਰੰਜਕ ਹੈ, ਉਤਨਾ ਕਠਿਨ ਵੀ ਹੈ। ਮੱਧ ਕਾਲ ਵਿਚ ਇਹ ਰਾਗ ਕੇਵਲ ਰਾਜ ਦਰਬਾਰਾਂ ਦੀ ਹੀ ਸ਼ਾਨ ਨਹੀਂ ਸੀ ਸਗੋਂ ਸੰਤ ਗਾਇਕਾਂ ਅਤੇ ਭਗਤਾਂ ਤੋਂ ਲੈ ਕੇ ਜਨ-ਸਾਧਾਰਨ ਵਿਚ ਵੀ ਆਮ ਪ੍ਰਚਲਿਤ ਸੀ। ਇਸ ਦੇ ਕਈ ਪ੍ਰਕਾਰ ਗਾਏ ਵਜਾਏ ਜਾਂਦੇ ਹਨ। ਰਾਗ ਨਿਰਣਾਇਕ ਕਮੇਟੀ ਦੁਆਰਾ ਪ੍ਰਮਾਣਿਤ ਕਾਨੜਾ ਇਸ ਪ੍ਰਕਾਰ ਹੈ।

| | | |
|---|---|---|
| ਆਰੋਹ | - | ਸ, ਰੇ ਗੁ ਮ ਪ, ਨੀ ਸੰ। |
| ਅਵਰੋਹ | - | ਸੰ, ਨੁੀ ਪ, ਮ ਪ, ਗੁ ਮ ਰੇ ਸ। |
| ਸੁਰ | - | ਗੰਧਾਰ ਕੋਮਲ, ਦੋਨੋਂ ਨਿਸ਼ਾਦ, ਬਾਕੀ ਸ਼ੁੱਧ, ਧੈਵਤ ਵਰਜਿਤ |
| ਥਾਟ | - | ਕਾਫੀ |
| ਜਾਤੀ | - | ਸ਼ਾੜਵ-ਸ਼ਾੜਵ |
| ਸਮਾਂ | - | ਰਾਤ ਦਾ ਦੂਜਾ ਪਹਿਰ |
| ਵਾਦੀ | - | ਪੰਚਮ |
| ਸੰਵਾਦੀ | - | ਸ਼ੜਜ |
| ਮੁੱਖ ਅੰਗ | - | ਸ ਰੇ ਗੁ, ਮ ਰੇ, ਸ, ਰੇ ਨੁੀ ਸ ਰੇ ਪ ਗੁ, ਮ ਰੇ ਸ। |
| ਸੁਰ ਵਿਸਥਾਰ | - | ੧. ਸ, ਸ ਰੇ ਗੁ, ਮ ਰੇ, ਸ, ਨੁੀ ਸ, ਨੁੀ ਸ, ਨੁੀ ਪੁ ਮੁ ਪੁ ਸ, ਰੇ ਗੁ, ਮ ਰੇ, ਸ, ਰੇ ਪ, ਮ ਪ ਮ ਨੁੀ ਪ, ਮ ਪ ਗੁ, ਗੁ ਮ ਰੇ, ਸ।<br>੨. ਮ ਪ ਨੁੀ ਪ, ਮ ਪ ਸੰ, ਨੀ ਸੰ, ਸੰ ਰੇਂ ਨੀ ਸੰ, ਸੰ ਰੇਂ ਗੁੰ, ਮੰ ਰੇਂ ਸੰ, ਨੀ ਸੰ ਨੁੀ ਪ, ਮ ਪ ਸੰ ਨੁੀ ਪ, ਮ ਪ ਗੁ, ਮ ਰੇ, ਸ। |

ਕਾਨੜਾ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ॥ (੧੨੯੮)

ਗਾਈਐ ਗੁਣ ਗੋਪਾਲ ਕ੍ਰਿਪਾ ਨਿਧਿ॥ ਦੂਖ ਬਿਦਾਰਨ ਸੁਖਦਾਤੇ ਸਤਿਗੁਰ ਜਾ ਕਉ ਭੇਟਤ ਹੋਇ ਸਗਲ ਸਿਧਿ॥੧॥ਰਹਾਉ॥ ਸਿਮਰਤ ਨਾਮੁ ਮਨਹਿ ਸਾਧਾਰੈ॥ ਕੋਟਿ ਪਰਾਧੀ ਖਿਨ ਮਹਿ ਤਾਰੈ॥੧॥ ਜਾ ਕਉ ਚੀਤਿ ਆਵੈ ਗੁਰੁ ਅਪਨਾ ॥ ਤਾ ਕਉ ਦੂਖੁ ਨਹੀ ਤਿਲੁ ਸੁਪਨਾ ॥੨॥ ਜਾ ਕਉ ਸਤਿਗੁਰੁ ਅਪਨਾ ਰਾਖੈ ॥ ਸੋ ਜਨੁ ਹਰਿ ਰਸੁ ਰਸਨਾ ਚਾਖੈ ॥੩॥ ਕਹੁ ਨਾਨਕ ਗੁਰਿ ਕੀਨੀ ਮਇਆ ॥ ਹਲਤਿ ਪਲਤਿ ਮੁਖ ਊਜਲ ਭਇਆ॥੪॥੧॥

ਕਾਨੜਾ ਮਹਲਾ ੫॥ (੧੨੯੯)

ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥ ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥ ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥ ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

# ਰਾਗੁ ਕਾਨੜਾ

(੧) ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਨ਼ੀ | ਮ | ਪਪ |
| | | | | | | | | | | | | S | ਗਾ | S | ਈਐ |
| ਸੰ | ਸੰ | ਨ਼ੀ | ਪ | ਗੁ | ਗੁ | ਗੁ | ਮ | ਰੇ | - | ਸ | ਸ | ਸ | ਰੇ | ਰੇ | ਰੇ |
| ਗੁ | S | ਣ | ਗੋ | ਪਾ | S | ਲ | ਕ੍ਰਿ | ਪਾ | S | ਨਿ | ਧਿ | ਦੁ | ਖ | ਬਿ | ਦਾ |
| ਰੇ | ਰੇ | - | ਪਪ | ਗੁ | - | ਗੁ | ਮ | ਰੇ | ਰੇ | ਸ | ਸ | - | - | ਮ | ਮਮ |
| ਰ | ਨ | S | ਸੁਖ | ਦਾ | S | ਤੇ | S | ਸ | ਤਿ | ਗੁ | ਰ | S | S | ਜਾ | ਕਉ |
| ਨ਼ੀ | - | ਪ | ਪ | - | ਰੇਂ | ਰੇਂ | ਰੇਂ | ਸੰਨੀ | ਸੰ | ਨ਼ੀ | ਪ | - | | | |
| ਭੇ | S | ਟ | ਤ | S | ਹੋ | ਇ | ਸ | ਗS | ਲ | ਸਿ | ਧਿ | S | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | - | ਮਮ | ਮਪ |
| | | | | | | | | | | | | S | S | ਸਿਮ | ਰਤ |
| ਪ | - | ਨੀ | ਨੀ | ਸੰ | - | ਸੰਸੰ | ਸੰਸੰ | ਸੰ | - | ਸੰ | - | - | - | ਰੇਂਰੇਂ | ਰੇਂ |
| ਨਾ | S | S | S | ਮੁ | S | ਮਨ | ਹਿਸਾ | ਧਾ | S | ਰੈ | S | S | S | ਕੋਟਿ | ਪ |
| ਗੁ | ਗੁਮੰ | ਰੇਂ | ਸੰ | - | ਸੰਸ | ਨੀਸੰ | ਰੇਂਸੰ | ਨ਼ੀ | - | ਪ | - | - | | | |
| ਰਾ | SS | ਧੀ | S | S | ਖਿਨ | ਮS | Sਹਿ | ਭਾ | S | ਰੈ | S | S | | | |
| X | | | | 2 | | | | 0 | | | | 3 | | | |

ਕੀਰਤਨਕਾਰ ਪ੍ਰੋ. ਪਰਮਜੋਤ ਸਿੰਘ

# ਰਾਗੁ ਕਾਨੜਾ

(੨) ਚਾਰ ਤਾਲ (ਮੱਧ ਲੈਅ)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਸਂ | ਸਂ | (ਸਂ) | ਨੀ̱ | - | ਪ | ਪਗੁ | - | ਮਪ | ਰੇਰੇ | ਰੇਸ | ਸਸਸ |
| ਤਾ | S | S | ਤਿ | S | ਪ | ਰਾS | S | ਈS | ਬਿਸ | ਰਿਗ | ਈਸਭ |
| ਸ | ਨ਼ੀ | ਸ | ਰੇ | - | ਰੇ | (ਪ) | ਗੁ | ਮਪ | ਰੇ | - | ਰੇਸ |
| ਜ | ਬ | ਤੇ | ਸਾ | S | ਧ | ਸੰਗਤਿ | S | ਮੋਹਿ | ਪਾ | S | ਈS |
| ਮ | - | ਮ | ਪ | - | ਨੀ | ਸਂਸਂ | ਸਂ | -ਸਂ | ਸਂ | ਸਂ | ਸਂ |
| ਨਾ | S | ਕੋ | ਬੈ | S | ਰੀ | ਨਹੀ | S | Sਬਿ | ਗਾ | S | ਨਾ |
| ਰੇਂ | ਰੇਂ | ਰੇਂ | ਰੇਂਰੇਂ | - | (ਪਂ) | ਗੁਂ | - | ਗੁਂਮਂ | ਰੇਂ | - | ਸਂ |
| ਸ | ਗ | ਲ | ਸੰਗਿ | S | ਹਮ | ਕਉ | S | ਬਨਿ | ਆ | S | ਈ |
| X | | 0 | | 2 | | 0 | | 3 | | 4 | |

**ਅੰਤਰਾ** ਏਕਤਾਲ ਦਰੁੱਤ ਲੈਅ ਵਿੱਚ

| | | | | | | | | | | | |
|---|---|---|---|---|---|---|---|---|---|---|---|
| ਮ | - | - | ਨੀ̱ | - | ਪ | ਸਂ | - | - | ਸਂ | - | ਪ |
| ਜੋ | S | S | ਪ੍ਰ | S | ਭ | ਕੀ | S | S | ਨੋ | S | S |
| ਰੇਂ | - | - | ਮਂ | ਰੇਂ | ਸਂ | ਨੀ | - | ਸਂ | ਨੀ̱ਨੀ̱ | - | ਪ |
| ਸੋ | S | S | S | ਭ | ਲ | ਮਾ | S | S | ਨਿਉ | S | S |
| - | - | - | - | ਮਂਪਂ | ਪਂ | ਪਂ | ਗੁਂ | - | - | - | - |
| S | S | S | S | ਏਹ | ਸੁ | ਮ | ਤਿ | S | S | S | S |
| - | ਗੁਂ | ਗੁਂ | ਮਂ | ਰੇਂ | ਸਂ | ਰੇਂ | - | - | ਸਂ | - | - |
| S | ਸਾ | ਧੂ | S | ਤੇ | S | ਪਾ | S | S | ਈ | S | S |
| - | ਪਪ | ਸਂ | ਸਂ | ਸਂ | ਪ | ਨੀ̱ | ਪ | ਨੀ̱ਪਮਪ | ਨੀਸਂਨੀ̱ਨੀ̱ | ਪਮਗੁਮ | ਰੇਸਸਸ |
| S | ਏਹ | S | ਸੁ | ਮ | ਤਿ | S | S | ਸਾSSS | SSਧੂS | ਤੇSਪਾS | ਈSਸਭ |
| X | | 0 | | 2 | | 0 | | 3 | | 4 | |

**ਅਖੀਰਲਾ ਅੰਤਰਾ ਤੀਨ ਤਾਲ ਵਿੱਚ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਰੇ | ਰੇ | ਰੇਰੇ | ਰੇ | ਸ | ਰੇ | ਪ- |
| | | | | | | | | S | ਸ | ਭ | ਮਹਿ | ਰ | S | ਵਿ | ਰਹਿ |
| ਗੁ | - | ਗੁ | ਮ | ਰੇ | - | ਸ | - | - | ਪ | - | ਪ | ਗੁ | - | ਗੁ | ਮ |
| ਆ | S | ਪ੍ਰ | ਭੁ | ਏ | S | ਕੈ | S | S | ਪੇ | S | ਖਿ | ਪੇ | S | ਖਿ | ਨਾ |
| - | ਰੇਂਰੇਂ | ਰੇਂ | ਸਂ | ਨੀ̱ | - | ਪ | ਪਪ | | | | | | | | |
| S | ਨਕ | ਬਿ | ਗ | ਸਾ | S | ਈ | ਸਭ | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਬਲਬੀਰ ਸਿੰਘ, ਅੰਮ੍ਰਿਤਸਰ

# ਰਾਗੁ ਕਲਿਆਨ

ਕਾਨ੍ਹੜਾ ਰਾਗ ਤੋਂ ਬਾਅਦ ਕਲਿਆਨ ਰਾਗ ਦਾ ਆਉਣਾ ਸੁਭਾਵਕ ਹੈ। ਰਾਗ ਮਾਲਾ ਵਿੱਚ ਵੀ ਗਉਰਾ ਅਉ ਕਾਨਰਾ ਕਲਿਆਨਾ ਦੀ ਤਰਤੀਬ ਰੱਖੀ ਹੈ। ਕਲਿਆਨ ਖੁਸ਼ੀ ਪੈਦਾ ਕਰਦਾ ਹੈ। ਆਤਮਾ ਆਨੰਦ ਵਿੱਚ ਆਈ ਪ੍ਰਭਾਤ ਦੀ ਲੋਅ ਦੀ ਉਡੀਕ ਕਰਦੀ ਹੈ। ਪ੍ਰਭੂ ਦੀ ਯਾਦ ਨੇ ਸਿਮਰਨ ਦੁਆਰਾ ਨੇ ਦ੍ਰਿੜ ਕਰਾ ਦਿੱਤਾ ਕਿ ਮਾਇਆ ਦੇ ਸਾਰੇ ਜਤਨ ਕਿਸੇ ਕੰਮ ਦੇ ਨਹੀਂ। ਅਨੰਦ ਵਿੱਚ ਆਈ ਆਤਮਾ ਲਾਲਨ ਕੀ ਸੋਭਾ ਸੁਣ-ਸੁਣ ਖੀਵੀ ਹੁੰਦੀ ਹੈ। ਸ਼ਬਦ ਦੇ ਸਿਮਰਨ ਦੀ ਬਰਕਤ ਨਾਲ ਸਦਾ ਸਦ ਜਾਗਤ ਰਹਿੰਦੀ ਹੈ। ਕਲਿਆਨ ਸਾਵਧਾਨ ਮੁਦ੍ਰਾ ਵਿਚ ਹੀ ਗਾਇਆ ਜਾਂਦਾ ਹੈ।

ਇਸ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਣੀ ਉਚਾਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ-ਭੇਦ ਅਨੁਸਾਰ ਕਲਿਆਨ ਰਾਗ ਦੇ ਅਧੀਨ ਰਾਗ ਕਲਿਆਨ-ਭੋਪਾਲੀ ਵੀ ਆਉਂਦਾ ਹੈ। ਕਲਿਆਨ ਅਤੇ ਕਲਿਆਨ ਭੋਪਾਲੀ ਦੋਨੋਂ ਭਿੰਨ ਅਤੇ ਸੁਤੰਤਰ ਰਾਗ ਹਨ। ਕਲਿਆਨ ਰਾਗ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੇ 6 ਸ਼ਬਦ ਹਨ ਅਤੇ ਕਲਿਆਨ ਭੋਪਾਲੀ ਵਿੱਚ ਇੱਕ ਸ਼ਬਦ ਹੈ।

| | | |
|---|---|---|
| ਆਰੋਹ | - | ਸ, ਨ਼ੀ ਰੇ ਗ ਮ̍ ਪ, ਮ̍ ਧ, ਨੀ, ਸੰ। |
| ਅਵਰੋਹ | - | ਸੰ ਨੀ ਧ ਪ, ਮ̍ ਗ ਰੇ, ਨ਼ੀ ਰੇ ਸ। |
| ਸੁਰ | - | ਮਧਿਅਮ ਤੀਵਰ, ਬਾਕੀ ਸਾਰੇ ਸ਼ੁੱਧ |
| ਥਾਟ | - | ਕਲਿਆਨ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਰਾਤ ਦਾ ਪਹਿਲਾ ਪਹਿਰ |
| ਵਾਦੀ | - | ਗੰਧਾਰ |
| ਸੰਵਾਦੀ | - | ਨਿਸ਼ਾਦ |
| ਮੁੱਖ ਅੰਗ | - | ਨ਼ੀ ਰੇ ਗ, ਗ ਰੇ ਗ ਮ̍ ਪ ਰੇ, ਨ਼ੀ ਰੇ ਸ। |
| ਸੁਰ ਵਿਸਥਾਰ | - | ੧. ਸ, ਨ਼ੀ ਰੇ ਸ, ਨ਼ੀ ਧ਼ ਨ਼ੀ ਪ਼, ਮ਼̍ ਧ਼ ਨ਼ੀ, ਨ਼ੀ ਧ਼ ਨ਼ੀ ਰੇ ਗ, ਰੇ ਗ ਮ̍ ਗ ਮ̍ ਪ, ਮ̍ ਗ ਮ̍ ਧ ਪ, ਪ ਮ̍ ਗ ਰੇ ਗ, ਰੇ ਨ਼ੀ ਰੇ ਸ। |
| | | ੨. ਗ ਮ̍ ਪ, ਮ̍ ਗ ਮ̍ ਧ ਨੀ, ਨੀ ਧ ਨੀ ਰੇਂ ਸੰ, ਨੀ ਰੇਂ ਗੰ, ਰੇਂ ਗੰ ਮ̍ ਗੰ, ਰੇਂ ਗੰ ਰੇਂ ਨੀ ਰੇਂ ਸੰ, ਨੀ ਧ ਨੀ ਪ, ਪ ਧ ਮ̍ ਪ ਮ̍ ਪ ਗ ਮ̍ ਰੇ ਗ, ਰੇ ਗ ਮ̍ ਪ ਰੇ, ਗ ਰੇ, ਨ਼ੀ ਰੇ ਸ। |

ਕਲਿਆਨ ਮਹਲਾ ੫॥ (੧੩੨੨)

ਗੁਨ ਨਾਦ ਧੁਨਿ ਅਨੰਦ ਬੇਦ॥ ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ॥੧॥ਰਹਾਉ॥
ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ॥੧॥
ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ॥ ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ॥੨॥੨॥੫॥

## ਕਲਿਆਨ ਮਹਲਾ ੪॥ (੧੩੨੧)

ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥ ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ॥੧॥ਰਹਾਉ॥ ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ੧॥ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ॥੨॥ ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ॥ ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ॥੩॥ ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ॥ ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥੬॥ਛਕਾ ੧॥

# ਰਾਗੁ ਕਲਿਆਨ

(੧) ਚਾਰ ਤਾਲ

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| | | | | | | | | | | ਸਨ਼ੀ | ਰੇ |
| | | | | | | | | | | ਗੁS | ਨ |
| ਗ | - | ਰੇ | ਗ | ਗ | ਰੇ | ਸ | - | ਸ | ਸਨ਼ੀ | ਰੇ | ਸ |
| ਨਾ | S | ਦ | ਧੁ | ਨਿ | ਅ | ਨੰ | S | ਦ | ਬੇS | S | ਦ |
| ਸ | ਸ | ਨ਼ੀਧ਼ | ਨ਼ੀ | ਰੇ | ਰੇ | ਗ | ਗ | ਮ̍ | ਪ | ਪ | ਪ |
| ਕ | ਥ | ਤS | ਸੁ | ਨ | ਤ | ਮੁ | ਨਿ | ਜ | ਨਾ | ਮਿ | ਲਿ |
| ਪ | ਧਪ | ਨੀ | ਧ | ਪ | ਮ̍ | ਗ | ਰੇ | ਸ | - | | |
| ਸੰ | SS | ਤ | ਮੰ | S | ਡ | ਲੀ | S | S | S | | |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਪਪ | ਪ | ਪ | ਮ̍ਧ | ਮ̍ | ਧ | ਸੰ | - | ਸੰ | ਸੰ | ਸੰ | - |
| ਗਿਆ | S | ਨ | ਧਿਆ | S | ਨ | ਮਾ | S | S | ਨ | S | S |
| ਸੰ | - | ਧ | ਸੰ | - | ਰੇਂ | ਗੰ | ਗੰ | ਰੇਂ | ਸੰ | ਨੀ | ਧ |
| ਦਾ | S | ਨ | ਮ | S | ਨ | ਰ | ਸਿ | ਕ | ਰ | ਸ | ਨ |
| ਪ | - | ਮ̍ | ਗ | ਮ̍ | ਰੇ | ਗ | ਪ | - | ਮ̍ਧ | ਮ̍ | ਧ |
| ਨਾ | S | S | S | ਮੁ | ਜ | ਪ | ਤ | S | ਤਹ | S | S |
| ਸੰ | ਨੀ | ਧ | ਪ | ਪ | ਮ̍ | ਗ | ਰੇ | ਸ | - | | |
| ਪਾ | S | ਪ | ਖੰ | S | ਡ | ਲੀ | S | S | S | | |
| X | | 0 | | 2 | | 0 | | 3 | | 4 | |

ਅਗਲਾ ਅੰਤਰਾ ਏਕ ਤਾਲ (ਦਰੁੱਤ ਲੈਅ)

| | | | | | | | | | | | |
|---|---|---|---|---|---|---|---|---|---|---|---|
| ਪ | ਪ | ਪ | ਪ | ਪ | ਮੰਧ | ਨੀਨੀ | ਨੀ | ਧ | ਪ | ਪ | ਪ |
| ਜੋ | S | ਗ | ਜੁ | ਗ | Sਤਿ | ਗਿਆ | S | ਨ | ਭੁ | ਗ | ਤਿ |
| ਗ | ਗ | ਰੇ | ਗ | ਮੰ | ਪ | ਰੇ | ਰੇ | ਰੇ | ਸ | - | ਸ |
| ਸੁ | ਰ | ਤਿ | ਸ | ਬ | ਦ | ਤ | S | ਤ | ਬੇ | S | ਤੇ |
| ਸ | - | ਨ਼ੀ | ਰੇ | - | ਰੇ | ਗਗ | ਗ | ਰੇ | ਗ | ਗ | ਗ |
| ਜ | S | ਪੁ | ਤ | S | ਪੁ | ਅਖੰ | S | ਡ | ਲੀ | S | S |
| X | | 0 | | 2 | | 0 | | 3 | | 4 | |

ਜਪੁ ਤਪੁ ਅਖੰਡਲੀ - ਤਿੰਨ ਵਾਰ ਕਹਿਣਾ

ਅਗਲਾ ਅੰਤਰਾ ਫਿਰ ਚਾਰ ਤਾਲ ਵਿਚ

| | | | | | | | | | | | |
|---|---|---|---|---|---|---|---|---|---|---|---|
| ਪ | - | ਮੰਧ | ਧ | ਪ | ਨੀਧ | ਸੰ | - | ਸੰ | ਸੰ | - | ਸੰ |
| ਓ | S | S | ਤਿ | S | SS | ਪੋ | S | S | ਤਿ | S | S |
| ਸੰ | - | ਨੀਧ | ਸੰ | ਸੰਨੀ | ਰੇਂ | ਗੰ | - | ਰੇਂ | ਸੰ | ਨੀ | ਧ |
| ਮਿ | S | SS | ਲਿ | S | S | ਜੋ | S | S | ਤਿ | S | S |
| ਪ | - | ਮੰ | ਗ | ਮੰ | ਰੇ | ਗ | ਮੰ | ਮੰਧ | ਧ | ਮੰ | ਧ |
| ਨਾ | S | S | S | ਨ | ਕ | ਕ | ਛੂ | SS | S | S | S |
| ਸੰ | ਨੀ | ਮ | ਧ | - | ਮੰ | ਗ | ਰੇ | ਸ | - | | |
| ਦੁ | ਖੁ | ਨ | ਛੈ | S | ਡ | ਲੀ | S | S | S | | |
| X | | 0 | | 2 | | 0 | | 3 | | 4 | |

ਕੀਰਤਨਕਾਰ ਭਾ. ਹਰਜਿੰਦਰ ਸਿੰਘ ਸ੍ਰੀਨਗਰ ਵਾਲੇ

# ਰਾਗੁ ਕਲਿਆਨ

(੨) ੧੧ ਮਾਤਰਾ ਚਾਰ ਤਾਲ ਸਵਾਰੀ (ਭਾਨਮਤੀ)

**ਸਥਾਈ**

| | | | | | | | | | | |
|---|---|---|---|---|---|---|---|---|---|---|
| ਮ॑ | ਗ | ਗਮ॑ | ਰੇ | ਮ॑ਗ | -ਗ | ਰੇ | ਗਮ॑ਪ | ਰੇ | ਗਰੇ | ਸ |
| ਪ੍ਰ | ਭ | ਮੋਹਿ | ਕ | ਬਗ | Sਲ | ਲਾ | ਵਹਿS | ਗੇ | SS | S |
| ਪ | -ਗ | -ਮ॑ | ਪ | -ਪ | ਪ | ਮ॑ਧ | ਨੀਧ | ਨੀ | ਧਪਧ- | ਪ |
| ਹਉ | Sਤੁ | Sਮ | ਰੀ | Sਕ | ਰਉ | ਨਿS | ਤS | ਆ | SSSS | ਸ |
| X | | | | 2 | | 3 | | 4 | | |

**ਅੰਤਰਾ**

| | | | | | | | | | | |
|---|---|---|---|---|---|---|---|---|---|---|
| ਪ | ਪਪ | ਮ॑ਗ | ਮ॑ਮ॑ | ਧ | ਨੀ | ਸੰ | ਨੀਧ | ਸੰ | - | - |
| ਪ੍ਰ | ਭਕੀ | Sਜੈ | ਕ੍ਰਿਪਾ | S | Sਨਿ | ਧਾ | SS | ਨ | S | S |
| ਨੀ | ਨੀ | ਨੀਧ | ਨੀ | ਨੀ | ਮ॑ਧ | ਮ॑ਧਨੀਸੰ | ਨੀਧ | ਨੀ | ਧਪਧ- | ਪ |
| ਹ | ਮ | ਹਰਿ | ਗੁ | S | ਨS | ਗਾSSS | ਵਹ | ਗੇ | SSSS | S |
| X | | | | 2 | | 3 | | 4 | ਪ੍ਰਭ ਮੋਹਿ ਕਬ ਗਲਿ | |

ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥ [illegible]

ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥ (ਉਪਰੋਕਤ ਅੰਤਰੇ ਅਨੁਸਾਰ)

ਅਗਲਾ ਅੰਤਰਾ

ਏਕ ਤਾਲ (ਦਰੁੱਤ ਲੈਅ)

| | | | | | | | | | | | |
|---|---|---|---|---|---|---|---|---|---|---|---|
| ਪ | - | - | ਮ॑ | - | ਗ | ਮ॑ਮ॑ | - | ਮ॑ | ਨੀ | ਧ | ਨੀ |
| ਜੋ | S | S | ਹ | S | ਰਿ | ਸੁਆ | S | ਮੀ | ਤੁ | S | ਮ |
| ਸੰ | ਸੰ | ਸੰ | ਸੰ | ਨੀ | ਧ | ਸੰ | - | - | - | - | - |
| ਦੇ | S | S | S | S | S | ਹੁ | S | S | S | S | S |
| ਨੀ | - | - | - | ਨੀ | ਧ | ਨੀ | - | - | - | ਮ॑ | ਧ |
| ਸੋ | S | S | S | ਈ | S | ਹ | S | S | S | ਮ | S |
| ਧਨੀ | ਸੰ | ਨੀ | ਸੰ | ਨੀਨੀ | ਧ | ਧ | ਨੀ | ਮ॑ | ਧ | ਪ | - |
| ਪਾS | S | S | S | ਵਹਿ | S | ਗੇ | S | S | S | S | S |
| X | | 0 | | 2 | | 0 | | 3 | | 4 | |

ਮੋਹਿ ਦੂਜੀ ਨਾਹੀ ਠਉਰ ਜਿਸ ਪਹਿ ਹਮ ਜਾਵਹਗੇ (ਉਪਰੋਕਤ ਅੰਤਰੇ ਅਨੁਸਾਰ) ਪ੍ਰਭ ਮੋਹਿ ਕਬਿ ਗਲ

ਸਥਾਈ ਤੇ ਫਿਰ ਪਰਤ ਆਉਣਾ

ਤੀਸਰਾ ਅੰਤਰਾ ਆੜਾ ਚੌਤਾਲ ਵਿੱਚ

| | | | | | | | | | | | | | |
|---|---|---|---|---|---|---|---|---|---|---|---|---|---|
| ਪ | - | - | ਮ' | - | ਗ | ਮ' | ਧ | ਨੀਨੀ | - | ਸੰ | ਸੰ | ਸੰ | - |
| ਜੋ | S | S | ਹ | S | ਰਿ | ਭਾ | S | ਵਹਿ | S | ਭ | ਗ | ਤ | S |
| ਨੀ | - | ਨੀ | - | ਮ' | ਧ | ਧਨੀ | ਸੰ | ਨੀ | ਧ | ਮ' | ਧ | ਪ | - |
| ਤਿ | S | ਨਾ | S | ਹ | ਰਿ | ਭਾS | S | ਵ | ਹਿ | ਗੇ | S | S | S |
| X | | 2 | | 0 | | 3 | | 0 | | 4 | | 0 | |

ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ - ਉਪਰੋਕਤ ਅਨੁਸਾਰ

ਅਖੀਰਲਾ ਅੰਤਰਾ ਤੀਨ ਤਾਲ ਵਿੱਚ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਮ' | ਗ | ਮ' | ਮ' | ਧ | - | ਸੰ | - | ਨੀ | ਧ | ਸੰ | - | - | - |
| ਹ | ਰਿ | ਆ | ਪੇ | ਹੋ | ਇ | ਕ੍ਰਿ | S | ਪਾ | S | S | S | ਲੁ | S | S | S |
| ਨੀ | -ਨੀ | ਨੀ | ਨੀ | ਨੀ | - | ਨੀਨੀ | ਧ | ਧਨੀ | ਸੰ | ਨੀ | ਧ | ਨ਼ੀ | ਧ | ਪ | - |
| ਆ | Sਪਿ | ਲਿ | ਵ | ਲਾ | S | ਵਹਿ | S | ਗੇS | S | S | S | S | S | S | S |
| X | | | | 2 | | | | 0 | | | | 3 | | | |

ਜਨ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ - ਉਪਰੋਕਤ ਅਨੁਸਾਰ

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਪ੍ਰਭਾਤੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗਾਂ ਦੀ ਤਰਤੀਬ ਅਜਿਹੀ ਰੱਖੀ ਹੈ ਕਿ ਆਤਮਕ ਜਗਤ ਦਾ ਢੂੰਢਾਊ ਜੀਵ ਰਾਗਾਂ ਵਿੱਚੋਂ ਦੀ ਲੰਘਦਾ ਸਫਲਤਾ ਦੀ ਸੀੜ੍ਹੀ ਚੜ੍ਹ ਜਾਂਦਾ ਹੈ। ਸਿਰੀ ਰਾਗ ਨੂੰ ਪ੍ਰਥਮ ਸਥਾਨ ਦੇ ਕੇ ਦਰਸਾਇਆ ਕਿ ਅਗਿਆਨਤਾ ਦੇ ਹਨੇਰੇ ਵਿੱਚ ਜੀਵ ਦਾ ਸਫਰ ਸ਼ੁਰੂ ਹੋਇਆ ਤੇ ਘਾਲ ਕਮਾਈ ਕਰਦਿਆਂ ਕਰਦਿਆਂ ਬਖਸ਼ਿਸ਼ਾਂ ਪ੍ਰਾਪਤ ਕਰ ਜੀਵਨ ਵਿੱਚ ਸਫਲਤਾ ਦੀ ਪ੍ਰਭਾਤ ਚੜ੍ਹ ਗਈ। ਜੋ ਤਲਖੀ ਅਰੰਭ ਵਿੱਚ ਸੀ ਉਹ ਹੁਣ ਖਤਮ ਹੋ ਗਈ ਤੇ ਪਰਮੇਸਰ ਦੀ ਪ੍ਰਾਪਤੀ ਹੋ ਗਈ। ਹੁਣ ਕਾਮ, ਕ੍ਰੋਧ ਆਦਿਕ ਨੇੜੇ ਨਹੀਂ ਢੁਕਣਗੇ। **ਕਾਮ ਕ੍ਰੋਧ ਸਿਉ ਠਾਟ ਨ ਬਨਿਆ॥ ਕਿਉਂਕਿ ਗੁਰ ਉਪਦੇਸ ਮੋਹਿ ਕਾਨੀ ਸੁਨਿਆ॥** ਹੈ ਅਤੇ ਫਿਰ ਮੰਨਿਆ ਹੈ। ਇੱਥੇ ਅਪੜ ਕੇ ਜਿਨਸ ਭੇਦ ਵੀ ਮੁਕ ਗਏ ਕਿਉਂਕਿ **ਏਤੇ ਅਉਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ॥** ਹਨ। ਪ੍ਰਭਾਤ ਵੇਲੇ ਦੇ ਰਾਗਾਂ ਵਿੱਚੋਂ ਪ੍ਰਭਾਤੀ ਇੱਕ ਅਤਿਅੰਤ ਮਨੋਹਰ ਅਤੇ ਨਿਵੇਕਲਾ ਰਾਗ ਹੈ।

| | | |
|---|---|---|
| ਆਰੋਹ | - | ਸ ਰੇ ਗ, ਪ, ਧ ਸਂ। |
| ਅਵਰੋਹ | - | ਸਂ, ਨੀ ਧ ਨੀ ਪ, ਗ ਰੇ ਸ। |
| ਸੁਰ | - | ਅਰੋਹ ਵਿੱਚ ਮਧਿਅਮ, ਨਿਸ਼ਾਦ ਤੇ ਅਵਰੋਹ ਵਿਚ ਮਧਿਅਮ ਵਰਜਿਤ, ਬਾਕੀ ਸਾਰੇ ਸ਼ੁੱਧ |
| ਥਾਟ | - | ਬਿਲਾਵਲ |
| ਜਾਤੀ | - | ਔੜਵ-ਸ਼ਾੜਵ |
| ਸਮਾਂ | - | ਸਵੇਰ ਦਾ ਪਹਿਲਾ ਪਹਿਰ |
| ਵਾਦੀ | - | ਸ਼ੜਜ |
| ਸੰਵਾਦੀ | - | ਪੰਚਮ |
| ਮੁੱਖ ਅੰਗ | - | ਪ ਪ ਸਂ, ਨੀ ਧ ਨੀ ਪ, ਪ ਧ, ਗ ਪ ਧ, ਪ। |
| ਸੁਰ ਵਿਸਥਾਰ | - | ੧. ਸ, ਰੇ ਗ ਰੇ, ਗ ਰੇ ਸ, ਨ਼ੀ ਧ਼ ਨ਼ੀ ਧ਼ ਪ਼ ਧ਼, ਪ਼, ਪ਼ ਧ਼ ਸ, ਸ ਰੇ ਗ, ਗ ਪ, ਗ ਪ ਧ ਪ, ਗ ਧ ਪ, ਨੀ ਧ ਨੀ ਪ, ਪ ਧ ਪ, ਗ ਰੇ ਗ ਰੇ ਸ।<br>੨. ਰੇ ਗ ਪ, ਪ ਧ ਪ, ਨੀ ਧ ਨੀ ਪ, ਪ ਧ ਸਂ, ਸਂ ਰੇਂ ਸਂ, ਗਂ ਰੇਂ ਸਂ, ਸਂ ਨੀ ਧ ਨੀ ਪ, ਧ ਪ ਧ ਗ ਪ, ਗ ਗ ਧ ਪ, ਗ ਰੇ ਗ, ਰੇ ਸ। |

## ਪ੍ਰਭਾਤੀ॥ ਕਬੀਰ ਜੀ (੧੩੪੯-੫੦)

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥ ਲੋਗਾ ਭਰਮਿ ਨ ਭੂਲਹੁ ਭਾਈ॥ ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥ ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥ ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥੨॥ ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥ ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥ ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥ ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥

## ਪ੍ਰਭਾਤੀ ਮਹਲਾ ੧॥ (੧੩੨੯-੩੦)

ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥ ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥੧॥ ਬੋਲਹੁ ਸਚੁ ਨਾਮੁ ਕਰਤਾਰ॥ ਫੁਨਿ ਬਹੁੜਿ ਨ ਆਵਣ ਵਾਰ॥੧॥ਰਹਾਉ॥ ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ॥ ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥੨॥ ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ॥ ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥੩॥ ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ॥੪॥੯॥

# ਰਾਗੁ ਪ੍ਰਭਾਤੀ

(੧) ਝਪਤਾਲ

**ਸਥਾਈ**

| | | | | | | | | | |
|---|---|---|---|---|---|---|---|---|---|
| -ਪ | -ਧ | ਸੰਸੰ | ਸੰਸੰ | - | -ਨੀ | ਧਪ | ਨੀ | ਨੀ | ਪ |
| ऽਲੋ | ऽਗਾ | ਭਰ | ਮਿਨ | ऽ | ऽਭੂ | ਲਹੁ | ਭਾ | ਈ | ऽ |
| -ਪ | ਧਪ | ਪਨੀ | ਨੀਧ | - | ਗਗਗ | ਪਪ | ਪਪ | ਨੀਧ | ਧ |
| ऽਖਾ | ਲਿਕੁ | ਖਲ | ਕऽ | ऽ | ਖਲਕ | ਮਹਿ | ਖਾऽ | ऽਲਿ | ਕੁ |
| -ਪ | ਧਗ | ਧਪ | - | - | ਗਗ | ਰੇ | ਰੇ | ਸ | ਸ |
| ऽਪੂ | ਰਿਰ | ਹਿਓ | ऽ | ऽ | ਸ੍ਰਬ | ਠਾ | ਈ | ऽ | ऽ |
| X | | 2 | | | 0 | | 3 | | |

**ਅੰਤਰਾ**

| | | | | | | | | | |
|---|---|---|---|---|---|---|---|---|---|
| -ਪ | ਧਪ | ਸੰਰੇਂ | ਸੰਸੰ | - | -ਸੰ | ਰੇਂਸੰ | ਸੰਗਂਰੇਂ | ਸੰਸੰ | ਸੰ |
| ऽਅ | ਵਲਿ | ਅऽ | ਲਹ | ऽ | ऽਨੂ | ਰੁਉ | ਪਾऽऽ | ਇਆ | ऽ |
| ਸੰਸੰ | ਨੀਧ | ਨੀ | - | ਧਪ | -ਪਧ | ਧਪ | ਸੰ | ਸੰ | ਸੰ |
| ਕੁਦ | ਰਤਿ | ਕੇ | ऽ | ऽऽ | ऽਸਭ | ਬੰऽ | ਦੇ | ऽ | ऽ |

ਨੋਟ: ਏਕ ਨੂਰ ਦੇ ਸਭ ਜਗੁ ਉਪਜਿਆ - ਉਪਰੋਕਤ ਅੰਤਰੇ ਅਨੁਸਾਰ

| | | | | | | | | | |
|---|---|---|---|---|---|---|---|---|---|
| ਗਗ | ਪਪ | ਧਧ | ਧ | ਪ | ਪ | ਪਗ | ਰੇ | - | ਸ |
| ਕਉ | ਨਭ | ਲੇऽ | ऽ | ऽ | ਕੋ | ਮੰऽ | ਦੇ | ऽ | ऽ |
| X | | 2 | | | 0 | | 3 | | |

# ਰਾਗੁ ਪ੍ਰਭਾਤੀ

(੨) ਤੀਨ ਤਾਲ (ਪੰਜਾਬੀ ਠੇਕਾ)

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ | ਰੇਰੇ | ਗ | ਪ | ਪ | ਪ | ਗ | ਗ | ਗ | ਪ |
| | | | | | | ਬੋ | ਲਹੁ | ਸ | S | ਚੁ | ਨਾ | S | ਮੁ | ਕ | ਰ |
| ਪ | ਨੀ | ਧ | - | ਧ | ਧ | ਧ | ਨੀ | ਪ | - | ਪ | ਪ | ਗ | ਰੇ | ਰੇ | ਗ |
| ਤਾ | S | S | S | S | ਰ | ਬੋ | ਲਹੁ | ਸ | S | ਚੁ | ਨਾ | S | ਮੁ | ਕ | ਰ |
| ਸ | - | - | ਸ | ਸ | ਸ | ਸ | ਧ਼ | - | ਸਸ | ਸ | ਸ | - | ਗਰੇ | ਸ | ਰੇ |
| ਤਾ | S | S | S | S | ਰ | ਭੁ | ਨਿ | S | ਬਹੁ | ਡਿ | ਨ | S | ਆS | ਵ | ਣ |
| ਸ | - | - | - | - | ਸ | | | | | | | | | | |
| ਵਾ | S | S | S | S | ਰ | | | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਪ | -ਧ | ਪ | ਸੰ | - | ਸੰ | - |
| | | | | | | | | S | ਦਿ | ਸਟਿ | ਬਿ | ਕਾ | S | ਰੀ | S |
| - | ਸੰ | ਨੀਧ | ਧ | ਸੰ | - | ਸੰ | - | - | ਸੰਸੰ | ਨੀ | ਧ | ਨੀ | ਧ | ਧ | ਨੀਧ |
| S | ਬੰ | ਧS | ਨਿ | ਬਾਂ | S | ਧੈ | S | S | ਹਉ | ਤਿ | ਸ | ਕੈ | S | ਬ | ਲਿS |
| ਨੀ | ਧ | ਪ | - | - | - | - | - | - | ਗੰਰੇਂ | -ਸੰ | -ਸੰ | ਨੀ | ਧ | ਪ | - |
| ਜਾ | S | ਈ | S | S | S | S | S | S | ਪਾS | Sਪ | Sਪੁੰ | S | ਨ | ਕੀ | S |
| - | ਰੇਂ | ਸੰ | ਸੰਸੰ | ਸੰ | - | ਸੰ | - | - | ਪ | -ਧ | ਗ | - | ਗ | ਰੇ | ਸਰੇ |
| S | ਸਾ | S | ਰਨ | ਜਾ | S | ਣੈ | S | S | ਭੂ | Sਲਾ | S | S | ਫਿ | ਰੈ | ਅS |
| ਸ | - | ਸ | - | - | - | | | | | | | | | | |
| ਜਾ | S | ਈ | S | S | S | | | | | | | | | | |
| X | | | | 2 | | | | 0 | | | | 3 | | | |

ਕੀਰਤਨਕਾਰ ਭਾ. ਤੇਜਪਾਲ ਸਿੰਘ, ਭਾ. ਸੁਰਿੰਦਰਪਾਲ ਸਿੰਘ (ਸਿੰਘ ਬੰਧੂ)

# ਰਾਗੁ ਜੈਜਾਵੰਤੀ

ਜਿਸ ਜੀਵ-ਆਤਮਾ ਦੇ ਜੀਵਨ ਵਿੱਚ ਪ੍ਰਭਾਤ ਆ ਗਈ, ਉਸਨੇ ਰਾਹ ਪਾ ਲਿਆ। ਦਵੈਸ਼ ਖਤਮ ਹੋ ਗਈ ਆਤਮਾ ਪਰਮਾਤਮਾ ਦੀ ਇਕਮਿਕਤਾ ਹੋ ਗਈ, ਉਸਦੇ ਗਲ ਵਿੱਚ ਜਿੱਤ ਦੀ ਮਾਲਾ ਪਵੇਗੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਉਚਾਰਨ ਕੀਤੇ ਰਾਗ ਜੈਜਾਵੰਤੀ ਦੇ 4 ਸ਼ਬਦ ਅਖੀਰ ਵਿੱਚ ਆਏ। ਦੇਹ ਪਿਆਰ ਸਦਾ ਲਈ ਛੁੱਟ ਗਿਆ। ਜੈਜਾਵੰਤੀ ਨੂੰ ਅਖੀਰ ਵਿੱਚ ਰੱਖ ਕੇ ਨਵੇਕਲੀ ਗੱਲ ਹੀ ਕੀਤੀ ਹੈ। ਗੁਰੂ ਸਾਹਿਬਾਨ ਨੇ ਰਾਗ ਨੂੰ ਨਵੀਂ ਨੁਹਾਰ, ਨਵਾਂ ਮੋੜ ਤੇ ਨਵਾਂ ਗਾਇਨ ਰੂਪ ਦੇ ਕੇ ਨਵਾਂ ਵੱਡਾ ਪਸਾਰਾ ਪਾ ਕੇ ਆਤਮਕ ਠੰਢ ਪ੍ਰਾਪਤ ਕਰਨ ਦਾ ਹਥਿਆਰ ਬਣਾਇਆ।

ਆਰੋਹ - ਸ ਰੇ ਗ, ਮ ਪ, ਨੀ ਸੰ।
ਅਵਰੋਹ - ਸੰ, ਨ਼ੀ ਧ ਪ, ਧ, ਮ, ਰੇ ਗੁ, ਰੇ ਸ।
ਸੁਰ - ਦੋਨੋਂ ਗੰਧਾਰ ਅਤੇ ਦੋਨੋਂ ਨਿਸ਼ਾਦ, ਬਾਕੀ ਸ਼ੁੱਧ
ਥਾਟ - ਖਮਾਜ
ਜਾਤੀ - ਸ਼ਾੜਵ-ਸੰਪੂਰਨ
ਸਮਾਂ - ਰਾਤ ਦਾ ਦੂਜਾ ਪਹਿਰ
ਵਾਦੀ - ਰਿਸ਼ਭ
ਸੰਵਾਦੀ - ਪੰਚਮ
ਮੁੱਖ ਅੰਗ - ਰੇ ਗੁ ਰੇ ਸ, ਨ਼ੀ ਧ਼ ਪ਼ ਰੇ ਸ, ਧ਼ ਨ਼ੀ ਰੇ ਸ।
ਸੁਰ ਵਿਸਥਾਰ - ੧. ਸ, ਨ਼ੀ ਸ ਧ਼ ਨ਼ੀ ਰੇ, ਸ, ਨ਼ੀ ਧ਼ ਪ਼ ਰੇ, ਰੇ ਗੁ ਰੇ ਸ, ਰੇ ਗ ਰੇ ਗ ਮ ਪ, ਮ ਨ਼ੀ ਧ ਪ, ਪ ਧ ਗ ਮ ਰੇ, ਰੇ ਗੁ ਰੇ ਸ।
੨. ਰੇ ਗ ਮ ਪ, ਰੇ ਗ ਮ ਨ਼ੀ ਧ ਪ, ਮ ਪ ਨੀ ਸੰ, ਨੀ ਸੰ ਧ ਨ਼ੀ ਰੇਂ, ਸੰ, ਰੇਂ ਗੰ ਮੰ ਗੰ ਰੇਂ, ਰੇਂ ਗੁੰ ਰੇਂ ਸੰ, ਰੇਂ ਨ਼ੀ ਧ ਪ, ਪ ਧ ਗ ਮ ਰੇ, ਰੇ ਪ ਮ ਗ ਮ ਗ ਰੇ, ਰੇ ਗੁ ਰੇ ਸ, ਨ਼ੀ ਸ ਧ਼ ਨ਼ੀ ਰੇ, ਸ।

### ਰਾਗੁ ਜੈਜਾਵੰਤੀ ਮਹਲਾ ੯॥ (੧੩੫੨)

ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ॥ ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ॥ ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥੧॥ਰਹਾਉ॥ ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ॥ ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥੧॥ ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥ ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥੧॥

### ਜੈਜਾਵੰਤੀ ਮਹਲਾ ੯॥ (੧੩੫੨)

ਰੇ ਮਨ ਕਉਨ ਗਤਿ ਹੋਇ ਹੈ ਤੇਰੀ॥ ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥ ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥੧॥ਰਹਾਉ॥ ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥ ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ॥੧॥ ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ॥ ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥

# ਰਾਗੁ ਜੈਜਾਵੰਤੀ

(੧) ਏਕ ਤਾਲ (ਮੱਧ ਲੈਅ)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਰੇ | ਰੇ | ਰੇ | ਗ | ਮ | ਪ | ਰੇ | ਗੁ | ਰੇ | ਸ | ਨ਼ੀ | ਸ |
| ਰਾ | s | ਮੁ | ਸਿ | ਮ | ਰਿ | ਰਾ | s | ਮੁ | ਸਿ | ਮ | ਰਿ |
| ਪ | ਰੇ | – | ਗ | ਮ | ਗ | ਰੇ | ਗੁ | ਰੇਸ | ਸ | – | – |
| ਇ | ਹੈ | s | ਤੇ | s | ਰੈ | ਕਾ | s | ਜਿਸ | ਹੈ | s | s |
| ਰੇ | ਗ | ਮ | ਨ਼ੀਨ਼ੀ | ਧ | ਪ | ਮਗ | ਮਪ | ਮਗ | ਰੇਗੁ | ਰੇਰੇ | ਨ਼ੀਸ |
| ਇ | ਹੈ | s | ਤੇs | ਰੈ | s | ਕਾs | s | ਜਿs | ਹੈs | ss | ss |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮ | ਮ | ਮ | ਪਪ | ਨੀ | ਨੀ | ਸੰ | ਸੰ | ਨੀ | ਸੰ | ਸੰ | ਸੰ |
| ਮਾ | s | s | ਇਆ | s | ਕੋ | ਸੰ | s | ਗੁ | ਤਿ | ਆ | ਗੁ |
| ਧ | ਧ | ਨ਼ੀ | ਰੇਂ | ਰੇਂ | ਰੇਂ | ਰੇਂ | ਗੁਂ | ਰੇਂ | ਸੰ | – | ਸੰ |
| ਪ੍ਰ | ਭ | s | ਜੂ | s | ਕੀ | ਸ | ਰ | ਨਿ | ਲਾ | s | ਗੁ |
| ਪ | ਰੇਂ | ਰੇਂ | ਸੰ | – | ਸੰ | ਰੇਂ | ਨ਼ੀ | ਨ਼ੀ | ਧ | ਪ | ਪ |
| ਜ | ਗ | ਤ | ਸੁ | s | ਖ | ਮਾ | s | ਨ੍ਹ | ਮਿ | ਥਿ | ਆ |
| ਰੇ | ਗ | – | ਮ | ਨ਼ੀ | ਧ | ਮ | ਗ | ਮ | ਰੇਗੁ | ਰੇਸ | ਨ਼ੀਸ |
| ਝੂ | ਠੋ | s | ਸ | s | ਭ | ਸਾ | s | ਜੁ | ਹੈs | ss | ss |
| X | | 0 | | 2 | | 0 | | 3 | | 4 | |

ਕੀਰਤਨਕਾਰ ਡਾ. ਦਰਸ਼ਨ ਸਿੰਘ ਨਰੂਲਾ

# ਰਾਗੁ ਜੈਜਾਵੰਤੀ

(੨) ਚਾਰ ਤਾਲ

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਰੇ | - | ਰੇ | ਗ | ਮ | ਪ | ਪਰੇ | ਗੁ | ਰੇ | ਸ | - | ਸ |
| ਰੇ | s | s | ਮ | s | ਨ | ਕਉ | s | ਨ | ਗ | s | ਤਿ |
| ਗ | - | - | ਮ | ਮ | ਪ | ਮਪ | ਨੁੀਧ | ਧਪ | ਮਗ | ਰੇਗੁ | ਰੇਸ |
| s | s | s | ਹੋ | ਇ | ਹੈ | ਤੇs | ss | ss | ਰੀs | ss | ss |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮਮ | - | ਮ | ਪ | ਨੀ | ਨੀਨੀ | ਸੰ | ਸੰ | ਨੀ | ਸੰ | - | ਸੰ |
| ਇਹ | s | s | ਜ | ਗ | ਮਹਿ | ਰਾ | s | ਮ | ਨਾ | s | ਮੁ |
| ਨੀ | - | - | ਸੰਸੰ | - | ਸੰਰੇਂ | ਨੁੀ | ਨੁੀ | ਧ | ਪ | - | ਪ |
| ਸੋ | s | s | ਤਉ | s | ਨਹੀ | ਸੁ | ਨਿ | ਉ | ਕਾ | s | ਨਿ |
| X | | 0 | | 2 | | 0 | | 3 | | 4 | |

ਏਕ ਤਾਲ (ਦਰੁੱਤ ਲੈਅ)

| | | | | | | | | | | | |
|---|---|---|---|---|---|---|---|---|---|---|---|
| ਪ | ਪ | - | ਪ | ਗ | ਮਮ | ਪ | ਨੁੀ | ਧ | ਪ | - | ਪ |
| ਬਿ | ਖਿ | s | ਅ | ਨ | ਸਿਉ | ਅ | ਤਿ | ਲੁ | ਭਾ | s | ਨਿ |
| ਗ | ਗ | - | ਮ | ਮ | ਪ | ਪਧ | ਨੁੀਨੁੀ | ਧਪ | ਮਗ | ਰੇਗੁ | ਰੇਸ |
| ਮ | ਤਿ | s | ਨਾ | ਹਿ | ਨ | ਛੋs | ss | ss | ਰੀs | ss | ss |
| X | | 0 | | 2 | | 0 | | 3 | | 4 | |

ਅਗਲਾ ਅੰਤਰਾ ਰੂਪਕ ਤਾਲ ਵਿੱਚ

| | | | | | | | | | | | | | |
|---|---|---|---|---|---|---|---|---|---|---|---|---|---|
| ਮ | - | - | ਪ | ਪ | ਨੀ | ਨੀ | ਸੰ | ਸੰ | ਨੀ | ਸੰ | - | - | ਸੰ |
| ਮਾ | S | S | ਨ | ਸ | ਕੋ | S | ਜ | ਨ | ਮੁ | ਲੀ | S | S | ਨੁ |
| ਨੀਨੀ | ਨੀ | ਨੀ | ਸੰ | ਸੰ | ਸੰ | ਸੰ | ਨੀ | ਸੰ | ਰੇਂ | ਨੀ̣ | ਧ | ਧ | ਪ |
| ਸਿਮ | S | S | ਰ | ਨੁ | ਨ | ਹ | ਨਿ | ਮ | ਖ | ਕੀ | S | ਨੁ | S |
| X | | | 2 | | 3 | | X | | | 2 | | 3 | |

ਏਕ ਤਾਲ (ਦਰੁੱਤ ਲੈਅ)

| | | | | | | | | | | | |
|---|---|---|---|---|---|---|---|---|---|---|---|
| ਰੇ | ਗ | ਗ | ਮ | ਪ | ਪ | ਮਮ | ਗ | ਰੇ | ਗੁ | ਰੇ | ਸ |
| ਦਾ | ਰਾ | S | ਸੁ | ਖ | S | ਭਇ | ਓ | S | ਦੀ | S | ਨੁ |
| ਨੀ | ਨੀ | ਨੀਨੀ | ਸੰ | ਸੰ | ਸੰ | ਸੰਰੇਂ | ਰੇਂਰੇਂ | ਸੰਨੀ̣ | ਨੀ̣ਧ | ਪਮ | ਗੁਰੇ |
| ਪ | S | ਗਹੁ | ਪ | S | ਰੀ | ਬੇS | SS | SS | ਰੀS | SS | SS |
| X | | 0 | | 2 | | 0 | | 3 | | 4 | |

ਅਗਲਾ ਅੰਤਰਾ ਤੀਨ ਤਾਲ ਵਿੱਚ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | - | ਪ | - | ਨੀ | ਨੀ | ਸੰ | ਸੰ | ਰੇਂ | ਗੁਂ | ਰੇਂ | ਸੰ | ਰੇਂ | ਨੀ | ਸੰ | - |
| ਨਾ | S | S | S | ਨ | ਕ | ਜ | ਨ | ਕ | S | ਹਿ | ਪੁ | ਕਾ | S | ਰਿ | S |
| ਸੰ | ਸੰ | ਨੀ̣ | - | ਧ | ਧ | ਮਮ | ਪ | ਧ | ਧ | ਮ | ਗ | ਰੇ | ਗੁ | ਰੇ | ਸ |
| ਸੁ | ਪ | S | S | ਨੈ | S | ਜਿਉ | S | ਜ | ਗ | S | ਪ | ਸਾ | S | ਰੁ | S |
| X | | | | 2 | | | | 0 | | | | 3 | | | |

ਅਖੀਰ ਵਿੱਚ ਏਕ ਤਾਲ (ਦਰੁੱਤ ਲੈਅ)

| | | | | | | | | | | | |
|---|---|---|---|---|---|---|---|---|---|---|---|
| ਰੇਰੇ | - | ਗੁ | ਰੇ | ਸ | ਸ | ਨੀ̣ਨੀ̣ | - | ਧ | ਪ | - | ਪ |
| ਸਿਮ | S | S | ਰ | ਤ | ਨਹ | ਕਿਉ | S | ਮੁ | ਰਾ | S | ਰਿ |
| ਨੀ | - | ਨੀ | ਸੰ | - | ਸੰ | ਸੰਰੇਂ | ਰੇਂਰੇਂ | ਸੰਸੰ | ਨੀ̣ਧ | ਪਮ | ਗੁਰੇ |
| ਮਾ | S | ਇਆ | ਜਾ | S | ਕੀ | ਚੇS | SS | SS | ਰੀS | SS | SS |
| X | | 0 | | 2 | | 0 | | 3 | | 4 | |

ਕੀਰਤਨਕਾਰ ਭਾਈ ਕੰਵਰਪਾਲ ਸਿੰਘ

# ਰਾਗੁ ਗਉੜੀ ਗੁਆਰੇਰੀ

ਇਸ ਰਾਗ ਵਿੱਚ ਰਿਸ਼ਭ ਕੋਮਲ, ਮਧਿਅਮ ਤੀਵਰ, ਪੰਚਮ ਵਰਜਿਤ ਅਤੇ ਬਾਕੀ ਸਾਰੇ ਸਵਰ ਸ਼ੁਧ ਲਗਦੇ ਹਨ। ਆਰੋਹ ਵਿੱਚ ਰਿਸ਼ਭ ਅਤੇ ਪੰਚਮ ਵਰਜਿਤ ਹਨ। ਇਸ ਰਾਗ ਦੀ ਆਰੋਹ ਰਾਗ ਹਿੰਡੋਲ ਅਤੇ ਸੋਹਨੀ ਅਤੇ ਅਵਰੋਹ ਮਾਰਵਾ ਰਾਗ ਨਾਲ ਮਿਲਦੀ ਜੁਲਦੀ ਹੈ। ਇਨ੍ਹਾਂ ਰਾਗਾਂ ਦੀ ਛਾਇਆ ਤੋਂ ਬਚਣ ਲਈ ਗਾਇਕਾਂ ਅਤੇ ਵਾਦਕਾਂ ਨੂੰ ਵਿਸ਼ੇਸ਼ ਧਿਆਨ ਦੀ ਲੋੜ ਹੁੰਦੀ ਹੈ। ਹਿੰਡੋਲ ਰਾਗ ਵਿੱਚ ਨਿਸ਼ਾਦ ਅਲਪ ਅਤੇ ਸੋਹਣੀ ਰਾਗ ਵਿੱਚ ਇਸੀ ਸੁਰ ਦਾ ਪ੍ਰਯੋਗ ਸਾਧਾਰਨ ਰੂਪ ਨਾਲ ਕੀਤਾ ਜਾਂਦਾ ਹੈ। ਕਈ ਵਾਰ ਹਿੰਡੋਲ ਰਾਗ ਦੇ ਆਰੋਹ ਵਿੱਚ ਨਿਸ਼ਾਦ ਸੁਰ ਨਹੀਂ ਲਿਆ ਜਾਂਦਾ ਜਿਵੇਂ ਹਿੰਡੋਲ ਵਿਚ ਗ ਮ ਧ, ਸੰ, ਸੋਹਣੀ ਵਿੱਚ ਗ ਮੰ ਧ ਮੰ ਧ ਨੀ ਸੰ। ਅਵਰੋਹ ਵਿੱਚ ਮਾਰਵਾ ਰਾਗ ਦੇ ਸੁਰ ਹਨ। ਪਰ ਰਿਸ਼ਭ ਤੇ ਨਿਆਸ ਨਾ ਹੋਣ ਕਾਰਨ ਗਉੜੀ ਗੁਆਰੇਰੀ ਇਸ ਤੋਂ ਵੱਖ ਹੋ ਜਾਂਦਾ ਹੈ। ਇਸ ਤੋਂ ਬਿਨਾ ਅਵਰੋਹ ਵਿਚ ਗਉੜੀ ਅੰਗ ਦੇ ਵਿਸ਼ੇਸ਼ ਸੁਰਾਂ ਜਿਵੇਂ ਰੁ ਗ ਰੁ ਸ ਨ਼ੀ, ਸ ਦੀ ਵਰਤੋਂ ਨਾਲ ਵੀ ਗਉੜੀ ਗੁਆਰੇਰੀ ਦਾ ਸਰੂਪ ਭਿੰਨ ਅਤੇ ਸਪੱਸ਼ਟ ਹੋ ਜਾਂਦਾ ਹੈ। ਕਹਿਣ ਦਾ ਭਾਵ ਇਹ ਹੋਇਆ ਕਿ ਗਉੜੀ ਗੁਆਰੇਰੀ ਹਿੰਡੋਲ, ਸੋਹਣੀ, ਮਾਰਵਾ ਅਤੇ ਗਉੜੀ ਰਾਗਾਂ ਦਾ ਇੱਕ ਮਿਸ਼ਰਤ ਰੂਪ ਹੈ। ਇਸ ਰਾਗ ਨੂੰ ਕੁਸ਼ਲ ਗਾਇਕ ਅਤੇ ਵਾਦਕ ਹੀ ਨਿਭਾ ਸਕਦੇ ਹਨ। ਇਸ ਰਾਗ ਦੇ ਨਿਆਸ ਦੇ ਸੁਰ, ਸਾ, ਗ, ਧ ਅਤੇ ਨੀ ਹਨ। ਇਸਦਾ ਗਾਇਨ ਅਤੇ ਵਾਦਨ ਸਥਾਨ ਮੱਧ ਹੈ। ਇਸ ਰਾਗ ਦੀਆਂ ਵਿਸ਼ੇਸ਼ ਸੁਰ ਸੰਗਤੀਆਂ ਇਸ ਪ੍ਰਕਾਰ ਹਨ - ਸ ਗ, ਮੰ ਧ ਮੰ ਗ, ਮੰ ਗ ਰੁ ਸ, ਰੁ ਗ ਰੁ ਸ ਨ਼ੀ, ਸ ਨ਼ੀ ਧ਼ ਨ਼ੀ ਸ ਨ਼ੀ ਸ।

ਇਸ ਰਾਗ ਦਾ ਉਲੇਖ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਿਲਦਾ ਹੈ। ਪ੍ਰਾਚੀਨ ਸੰਗੀਤ ਦੇ ਕਿਸੇ ਵੀ ਗ੍ਰੰਥਕਾਰ ਨੇ ਇਸ ਰਾਗ ਬਾਰੇ ਕੁਝ ਨਹੀਂ ਲਿਖਿਆ। ਇਹ ਇਸ ਗੱਲ ਦਾ ਸਬੂਤ ਹੈ ਕਿ ਇਸ ਰਾਗ ਦਾ ਅਵਿਸ਼ਕਾਰ ਗੁਰੂ ਸਾਹਿਬਾਨਾਂ ਦੁਆਰਾ ਹੋਇਆ ਅਤੇ ਉਨ੍ਹਾਂ ਦੀ ਬਖਸ਼ਿਸ਼ ਸਦਕੇ ਹੀ ਇਸ ਰਾਗ ਦਾ ਪ੍ਰਚਾਰ ਭਾਰਤੀ ਸੰਗੀਤ ਵਿੱਚ ਹੋਇਆ। ਇਹ ਇੱਕ ਕਠਿਨ ਅਤੇ ਅਪ੍ਰਚਲਿਤ ਰਾਗ ਹੈ ਅਤੇ ਗੁਰਮਤਿ ਸੰਗੀਤ ਵਿੱਚ ਇਸ ਰਾਗ ਦਾ ਪ੍ਰਚਾਰ ਦਿਨ-ਬ-ਦਿਨ ਵੱਧ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਰਾਗ ਵਿੱਚ ਅਨੇਕ ਸ਼ਬਦ ਉਪਲੱਬਧ ਹਨ।

| | | |
|---|---|---|
| ਸਵਰ | - | ਰਿਸ਼ਭ ਕੋਮਲ, ਮਧਿਅਮ ਤੀਵਰ, ਬਾਕੀ ਸ਼ੁੱਧ |
| ਵਰਜਿਤ ਸਵਰ | - | ਆਰੋਹ ਵਿੱਚ ਰਿਸ਼ਭ ਅਤੇ ਪੰਚਮ, ਅਵਰੋਹ ਵਿਚ ਪੰਚਮ |
| ਆਰੋਹ | - | ਸ ਗ, ਮੰ ਧ, ਨੀ ਸੰ |
| ਅਵਰੋਹ | - | ਸੰ ਨੀ ਧ, ਮੰ ਗ ਰੁ ਸ, ਰੁ ਗ ਰੁ ਸ ਨ਼ੀ, ਸ |
| ਮੁੱਖ ਅੰਗ | - | ਸੰ ਨੀ ਧ, ਮੰ ਧ ਮੰ ਗ ਰੁ ਸ, ਰੁ ਗ ਰੁ ਸ ਨ਼ੀ, ਸ |

ਥਾਟ - ਮਾਰਵਾ
ਵਾਦੀ - ਗੰਧਾਰ
ਸੰਵਾਦੀ - ਧੈਵਤ
ਜਾਤੀ - ਔੜਵ-ਸ਼ਾੜਵ
ਸਮਾਂ - ਰਾਤ ਦਾ ਚੌਥਾ ਪਹਿਰ

ਸੁਰ ਵਿਸਥਾਰ-

੧. ਸ, ਨ਼ੀ ਸ ਨ਼ੀ ਧ਼ ਮ਼̍ ਧ਼ ਨ਼ੀ ਧ਼ ਨ਼ੀ ਸ, ਨ਼ੀ ਸ ਰੇ̱ ਸ ਨ਼ੀ, ਸ ਗ, ਸ ਗ ਮ̍ ਗ, ਸ ਗ ਮ̍ ਗ, ਰੇ̱ ਗ ਰੇ̱ ਸ ਨ਼ੀ, ਸ, ਧ਼, ਰੇ̱ ਸ ਨ਼ੀ ਸ।

੨. ਸ, ਸ ਗ, ਮ̍ ਗ ਮ̍ ਧ ਮ̍ ਗ, ਸ ਗ ਮ̍ ਧ, ਮ̍ ਧ ਮ̍ ਗ, ਮ̍ ਧ ਨੀ ਧ, ਨੀ ਧ ਮ̍ ਗ, ਮ̍ ਧ ਨੀ, ਸਂ ਨੀ, ਨੀ ਸਂ ਰੇ̱ਂ ਸਂ, ਸਂ ਨੀ ਧ, ਮ̍ ਧ ਨੀ ਸਂ ਨੀ ਧ, ਸ ਗ ਮ̍ ਧ ਨੀ ਧ, ਮ̍ ਧ ਨੀ ਧ ਮ̍ ਗ, ਮ̍ ਗ ਰੇ̱ ਸ, ਰੇ̱ ਗ ਰੇ̱ ਸ ਨ਼ੀ, ਨ਼ੀ ਧ਼ ਨ਼ੀ ਸ, ਰੇ̱ ਸ।

੩. ਗ, ਮ̍ ਗ ਮ̍ ਧ ਨੀ ਧ, ਗ ਮ̍ ਗ ਮ̍ ਧ ਮ̍ ਨੀ ਧ, ਮ̍ ਧ ਨੀ ਸਂ, ਸਂ ਗਂ ਮ̍ ਗਂ ਰੇ̱ਂ ਸਂ, ਰੇ̱ਂ ਗਂ ਰੇ̱ਂ ਸਂ ਨੀ, ਮ̍ ਧ ਨੀ ਸਂ ਨੀ, ਸਂ ਨੀ ਧ ਮ̍ ਧ, ਨੀ ਧ ਨੀ ਸਂ ਰੇ̱ਂ ਸਂ, ਸਂ ਗਂ, ਗਂ ਰੇ̱ ਸਂ ਨੀ, ਸਂ ਨੀ ਧ ਮ̍ ਧ ਮ̍ ਗ, ਗ ਮ̍ ਧ ਮ̍ ਧ ਨੀ ਧ ਨੀ ਸਂ, ਨੀ ਧ ਮ̍ ਧ ਮ̍ ਗ, ਮ̍ ਗ ਰੇ̱ ਸ, ਰੇ̱ ਗ ਰੇ̱ ਸ ਨ਼ੀ ਸ।

## ਗਉੜੀ ਗੁਆਰੇਰੀ ਮਹਲਾ ੪॥ (੧੬੫)

ਸਤਿਗੁਰ ਸੇਵਾ ਸਫਲ ਹੈ ਬਣੀ॥ ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ॥ ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ॥੧॥ ਗੁਰਸਿਖ ਹਰਿ ਬੋਲਹੁ ਮੇਰੇ ਭਾਈ॥ ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ਰਹਾਉ॥ ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ॥ ਧਾਵਤ ਪੰਚ ਰਹੇ ਹਰਿ ਧਿਆਇਆ ॥ ਅਨਦਿਨੁ ਨਗਰੀ ਹਰਿ ਗੁਣ ਗਾਇਆ॥੨॥ ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ॥ ਤਿਨ ਕੂੜ ਤਿਆਗੇ ਹਰਿ ਲਿਵ ਲਾਈ॥ ਤੇ ਹਰਿ ਦਰਗਹ ਮੁਖ ਊਜਲ ਭਾਈ॥੩॥ ਗੁਰੁ ਸੇਵਾ ਆਪਿ ਹਰਿ ਭਾਵੈ ॥ ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ॥ ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥

# ਰਾਗੁ ਗਉੜੀ ਗੁਆਰੇਰੀ

ਪੰਚਮ ਸਵਾਰੀ 15 ਮਾਤਰਾ

**ਸਥਾਈ**

| | | | | | | | | | | | | | | |
|---|---|---|---|---|---|---|---|---|---|---|---|---|---|---|
| ਗਗ | -ਰੇ̱ | -ਸ | ਸ | -ਰੇ̱ | ਸ | ਸ | ਗਮ̍ | ਧ | ਮ̍ | ਗ | ਗ | ਰੇ̱ | ਸ | - |
| ਗੁਰ | ऽਸਿ | ऽਖ | ਹ | ਰਿ | ਬੋ | ਲਹੁ | ਮੇऽ | ऽ | ਰੇ | ऽ | ਭਾ | ऽ | ਈ | ऽ |
| ਗਗ | ਗ | - | ਮ̍ | ਧ | ਸੰ | ਸੰ | ਸੰ | ਸੰ | ਨੀ | ਧ | ਮ̍ | ਗ | ਰੇ̱ | ਸ |
| ਹਰਿ | ਬੋ | ऽ | ਲ | ਤ | ਸ | ਭ | ਪਾ | ਪ | ਲ | ਹਿ | ਜਾ | ऽ | ਈ | ऽ |
| X | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | |
|---|---|---|---|---|---|---|---|---|---|---|---|---|---|---|
| ਗਗ | -ਮ̍ | -ਧ | ਸੰ | - | ਸੰ | - | ਨੀ | ਰੇ̱ਂ | ਨੀਨੀ | ਧ | ਧ | ਮ̍ | ਗ | - |
| ਸਤਿ | ऽਗੁ | ऽਰ | ਸੇ | ऽ | ਵਾ | ऽ | ਸ | ਫ | ਲऽ | ਹੈ | ਬ | ऽ | ਣੀ | ऽ |
| ਗਗ | -ਮ̍ | -ਧ | ਸੰ | - | ਸੰ | - | ਨੀ | ਰੇ̱ਂ | ਨੀਨੀ | ਧ | ਧ | ਮ̍ | ਗ | ਗਗ |
| ਸਤਿ | ऽਗੁ | ऽਰ | ਸੇ | ऽ | ਵਾ | ऽ | ਸ | ਫ | ਲऽ | ਹੈ | ਬ | ਣੀ | ऽ | ਜਿਤ |
| ਗ | ਮ̍ਧ | -ਧ | ਸੰ | - | ਸੰ | ਸੰ | ਨੀ | ਰੇ̱ਂ | ਨੀਨੀ | ਧ | ਧ | ਮ̍ | ਗ | - |
| ਮਿ | ਲਿਹ | ऽਰਿ | ਨਾ | ऽ | ਮ | ऽਧਿ | ਆ | ਇਆ | ਹऽ | ਰਿ | ਧ | ऽ | ਣੀ | ऽ |
| ਸੰਸੰ | -ਸੰ | -ਸੰ | ਸੰਸੰ | ਸੰ | ਨੀ | ਧ | ਮ̍ਧ | ਨੀਸੰ | ਨੀ | ਧ | ਮ̍ | ਗ | ਰੇ̱ | ਸ |
| ਜਿਨ | ऽਹ | ऽਰਿ | ਜਪਿ | ਆ | ਤਿ | ਨ | ਪੀऽ | ऽऽ | ਛੈ | ऽ | ਛੂ | ਟੀ | ਘ | ਣੀ |
| X | | | 2 | | | | 0 | | | | 3 | | | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ ਦਿੱਲੀ

# ਰਾਗੁ ਗਉੜੀ ਦਖਣੀ

ਇਸ ਰਾਗ ਵਿੱਚ ਰਿਸ਼ਭ, ਧੈਵਤ ਕੋਮਲ ਅਤੇ ਬਾਕੀ ਸਾਰੇ ਸੁਰ ਸ਼ੁੱਧ ਲਗਦੇ ਹਨ। ਆਰੋਹ ਵਿੱਚ ਗੰਧਾਰ ਅਤੇ ਧੈਵਤ ਵਰਜਿਤ ਹਨ। ਇਸ ਰਾਗ ਦੇ ਸੁਰ ਭੈਰਵ ਦੀ ਤਰਾਂ ਹਨ ਪਰ ਦੋਨਾਂ ਰਾਗਾਂ ਦੇ ਚਲਨ ਵਿੱਚ ਅੰਤਰ ਹੈ। ਇਸ ਰਾਗ ਦਾ ਅਵਰੋਹ ਅਤੇ ਭੈਰਵ ਰਾਗ ਦਾ ਅਵਰੋਹ ਇੱਕ ਹੈ। ਪਰ ਸੁਰਾਂ ਨੂੰ ਵਿਸ਼ੇਸ਼ ਢੰਗ ਨਾਲ ਪ੍ਰਯੋਗ ਕਰਨ ਨਾਲ ਦੋਨੋਂ ਰਾਗ ਇੱਕ ਦੂਜੇ ਤੋਂ ਵੱਖ ਹੋ ਜਾਂਦੇ ਹਨ। ਭੈਰਵ ਰਾਗ ਵਿੱਚ ਵਿਸ਼ੇਸ਼ ਕਰ ਗ ਮ ਰੁੇ, ਸ - ਇਸ ਪ੍ਰਕਾਰ ਸੁਰਾਂ ਨੂੰ ਰਿਸ਼ਭ ਅੰਦੋਲਿਤ ਕਰਕੇ ਲਿਆ ਜਾਂਦਾ ਹੈ। ਗਉੜੀ ਦਖਣੀ ਵਿੱਚ ਕੋਮਲ ਰਿਸ਼ਭ ਨੂੰ ਅੰਦੋਲਿਤ ਨਾ ਰੱਖ ਕੇ ਮ ਗ ਰੁੇ, ਗ ਰੁੇ, ਸ - ਸੁਰਾਂ ਨੂੰ ਕੁਝ ਚੰਚਲ ਪ੍ਰਕ੍ਰਿਤੀ ਦੁਆਰਾ ਪ੍ਰਯੋਗ ਕੀਤਾ ਜਾਂਦਾ ਹੈ। ਨਿਸ਼ਾਦ ਤੇ ਨਿਆਸ ਜਿਵੇਂ ਰੁੇ ਗ ਰੁੇ ਸਾ ਨ਼ੀ, ਨ਼ੀ ਧੁ ਪ਼ ਸ ਨ਼ੀ ਆਦਿ ਸੁਰ ਗਉੜੀ ਅੰਗ ਦੇ ਪ੍ਰਤੀਕ ਹਨ। ਪਰ ਭੈਰਵ ਵਿੱਚ ਇਸ ਸੁਰ ਨੂੰ ਅਨਭਿਆਸ ਅਲਪਤਵ ਪ੍ਰਾਪਤ ਹੈ। ਕਈ ਵਾਰ ਗਉੜੀ ਦਖਣੀ ਦੇ ਅਵਰੋਹ ਵਿੱਚ ਮ ਪ ਗ, ਰੁੇ, ਸ- ਸੁਰ ਸੰਗਤੀ ਦੀ ਵਰਤੋਂ ਕਰਕੇ ਭੈਰਵ ਤੋਂ ਅਲਗ ਰੱਖਿਆ ਜਾਂਦਾ ਹੈ। ਪੂਰਵਾਂਗ ਵਿੱਚ ਦੂਜੇ ਮਿਲਦੇ ਜੁਲਦੇ ਰਾਗਾਂ ਦੀ ਛਾਇਆ ਤੋਂ ਬਚਣ ਲਈ ਸ ਰੁੇ, ਗ ਰੁੇ ऽ ਸ ਨ਼ੀ, ਸ ਰੁੇ ਗ ਰੁੇ, ਸ ਰੁੇ ਮ ਪ - ਇਸ ਪ੍ਰਕਾਰ ਸੁਰਾਂ ਨੂੰ ਲੈਣਾ ਆਵਸ਼ਕ ਹੈ। ਉਤਰਾਂਗ ਵਿੱਚ ਇਸ ਰਾਗ ਦੇ ਸਰੂਪ ਨੂੰ ਸਪੱਸ਼ਟ ਰੱਖਣ ਲਈ ਮ ਪ ਧੁ ਪ, ਧੁ ਪ ਮ ਪ ਨੀ, ਨੀ ਧੁ ਪ ਸ ਨੀ, ਮ ਨੀ, ਸਂ ਨੀ ਰੁੇਂ ਸਂ ਨੀ, ਮ ਪ ਨੀ ऽ ਧੁ ਪ ਆਦਿ ਸੁਰਾਂ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸ ਤੋਂ ਬਿਨਾਂ ਉਤਰਾਂਗ ਵਿੱਚ ਕੋਮਲ ਧੈਵਤ ਤੇ ਨਿਆਸ ਨਾ ਕਰਕੇ ਭੈਰਵ ਤੋਂ ਬਚਿਆ ਜਾ ਸਕਦਾ ਹੈ। ਇਸਦੇ ਨਿਆਸ ਦੇ ਸੁਰ ਹਨ - ਸ, ਰੁੇ, ਗ, ਪ ਅਤੇ ਗਾਇਨ ਤੇ ਵਾਦਨ ਸਥਾਨ ਮੱਧ ਹੈ। ਇਤਿਹਾਸਿਕ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਵੇ ਤਾਂ ਪ੍ਰਾਚੀਨ ਅਤੇ ਮੱਧ ਕਾਲ ਦੇ ਗ੍ਰੰਥਕਾਰਾਂ ਨੇ ਇਸ ਰਾਗ ਬਾਰੇ ਕੁਝ ਨਹੀਂ ਦੱਸਿਆ। ਕੇਵਲ ਗੌਰੀ ਰਾਗ ਦਾ ਉਲੇਖ ਮਿਲਦਾ ਹੈ। ਇੱਕ ਮੱਤ ਅਨੁਸਾਰ ਦੱਖਣ ਦੇ ਪ੍ਰਚਲਿਤ ਰਾਗਾਂ ਨੂੰ ਗੁਰੂ ਸਾਹਿਬਾਨ ਨੇ ਅਪਣਾ ਕੇ ਉਨ੍ਹਾਂ ਰਾਗਾਂ ਵਿੱਚ ਬਾਣੀ ਦਾ ਉਚਾਰਣ ਕੀਤਾ ਜਿਸ ਰਾਗ ਨਾਲ ਦੱਖਣੀ ਸ਼ਬਦ ਜੋੜਿਆ ਗਿਆ ਹੈ ਉਸ ਤੋਂ ਕੇਵਲ ਦੱਖਣੀ ਰਾਗ ਦਾ ਸੰਕੇਤ ਹੁੰਦਾ ਹੈ। ਕੁਝ ਵਿਦਵਾਨਾਂ ਨੇ ਇਨਾਂ ਰਾਗਾਂ ਨੂੰ ਪੰਜਾਬ ਦੇ ਦੱਖਣੀ ਭਾਗ ਦੇ ਲੋਕ ਸੰਗੀਤ ਨਾਲ ਸੰਬੰਧਿਤ ਦੱਸਿਆ। ਲੇਖਕ ਅਨੁਸਾਰ ਪਹਿਲਾ ਮੱਤ ਵਧੇਰੇ ਢੁਕਵਾਂ ਹੈ। ਉਦਾਹਰਣ ਵਜੋਂ ਕਰਨਾਟਕ ਜਾਂ ਦੱਖਣੀ ਸੰਗੀਤ ਵਿੱਚ ਪ੍ਰਚਲਿਤ ਗੌਰੀ ਰਾਗ ਦੇ ਜੋ ਸੁਰ ਹਨ ਉਹੀ ਸੁਰ ਗਉੜੀ ਦਖਣੀ ਦੇ ਹਨ। ਭਾਵ ਦੱਖਣ ਦੇ ਗੌਰੀ ਰਾਗ ਨੂੰ ਹੀ ਗੁਰਮਤਿ ਸੰਗੀਤ ਵਿੱਚ ਗਉੜੀ ਦਖਣੀ ਆਖਿਆ ਜਾਂਦਾ ਹੈ। ਇਸ ਰਾਗ ਦੇ ਆਰੋਹ ਵਿੱਚ ਜੋਗੀਆ ਅਤੇ ਅਵਰੋਹ ਵਿੱਚ ਕਾਲਿੰਗੜਾ ਤੇ ਗਉੜੀ ਰਾਗਾਂ ਦਾ ਮੇਲ ਹੁੰਦਾ ਹੈ।

ਇਸ ਰਾਗ ਦੇ ਵਿਸ਼ੇਸ਼ ਸੁਰ ਸਮੂਹ ਇਸ ਪ੍ਰਕਾਰ ਹਨ:-

ਸ, ਰੇ ਗ ਰੇ, ਰੇ ਮ ਪ, ਮ ਪ ਧੁ ਮ ਪ, ਮ ਪ ਗ ਰੇ, ਰੇ ਗ ਰੇ ਸ ਨ਼ੀ, ਸ, ਨ਼ੀ ਰੇ ਸ।

| | | |
|---|---|---|
| ਸਵਰ | - | ਰਿਸ਼ਭ, ਧੈਵਤ ਕੋਮਲ, ਬਾਕੀ ਸ਼ੁੱਧ |
| ਵਰਜਿਤ ਸਵਰ | - | ਆਰੋਹ ਵਿੱਚ ਗੰਧਾਰ ਅਤੇ ਧੈਵਤ |
| ਆਰੋਹ | - | ਸ ਰੇ, ਮ ਪ, ਨੀ ਸ਼ਂ। |
| ਅਵਰੋਹ | - | ਸਂ ਨੀ, ਧੁ ਪ, ਮ ਗ ਰੇ, ਸ। |
| ਮੁੱਖ ਅੰਗ | - | ਸ ਰੇ ਮ ਪ, ਧੁ ਮ ਪ ਗ ਰੇ, ਸ। |
| ਥਾਟ | - | ਭੈਰਵ |
| ਵਾਦੀ | - | ਕੋਮਲ ਰਿਸ਼ਭ |
| ਸੰਵਾਦੀ | - | ਪੰਚਮ |
| ਜਾਤੀ | - | ਔੜਵ-ਸੰਪੂਰਨ |
| ਸਮਾਂ | - | ਦਿਨ ਦਾ ਪਹਿਲਾ ਪਹਿਰ |

ਸੁਰ ਵਿਸਥਾਰ-

੧. ਸ, ਰੇ ਗ ਰੇ, ਰੇ ਗ ਰੇ ਸ ਨ਼ੀ, ਨ਼ੀ ਧ਼ੁ ਪ਼ ਮ਼ ਪ਼ ਨ਼ੀ, ਸ ਰੇ ਸ, ਸ ਰੇ ਮ ਗ ਰੇ, ਰੇ ਗ ਰੇ ਸ ਨ਼ੀ, ਰੇ ਸ।

੨. ਸ, ਰੇ ਮ ਪ, ਰੇ ਮ ਪ ਸ ਗ ਰੇ, ਰੇ ਮ ਪ ਧੁ, ਮ ਪ, ਧੁ ਪ ਮ ਪ ਨੀ, ਨੀ ਧੁ ਪ, ਮ ਪ ਨੀ ਸਂ, ਸਂ ਨੀ ਧੁ ਪ, ਮ ਪ ਨੀ, ਧੁ ਪ, ਧੁ ਮ ਪ, ਮ ਪ ਮ ਗ ਰੇ, ਰੇ ਗ ਰੇ ਸ ਨ਼ੀ, ਸ।

੩. ਪ, ਮ ਪ ਧੁ ਮ ਪ ਨੀ, ਮ ਪ ਨੀ ਸਂ, ਸਂ ਰੇਂ ਸਂ, ਰੇਂ ਮਂ ਪਂ, ਮਂ ਪਂ ਗਂ ਰੇਂ, ਰੇਂ ਗਂ ਰੇਂ ਸਂ ਨੀ, ਮ ਪ ਨੀ, ਨੀ ਧੁ ਪ, ਧੁ ਮ ਪ, ਪ ਨੀ ਸਂ ਨੀ ਧੁ ਪ, ਰੇ ਮ ਪ, ਧੁ ਮ ਪ, ਮ ਪ ਮ ਗ ਰੇ, ਰੇ ਮ ਪ ਮ ਧੁ ਪ, ਧੁ ਪ ਮ ਗ ਰੇ, ਰੇ ਗ ਰੇ ਸ ਨ਼ੀ, ਸ ਰੇ ਸ।

## ਗਉੜੀ ਮਹਲਾ ੧ ਦਖਣੀ॥ (੧੫੨)

ਸੁਣਿ ਸੁਣਿ ਬੂਝੈ ਮਾਨੈ ਨਾਉ॥ ਤਾ ਕੈ ਸਦ ਬਲਿਹਾਰੈ ਜਾਉ॥ ਆਪਿ ਭੁਲਾਏ ਠਉਰ ਨ ਠਾਉ॥ ਤੂੰ ਸਮਝਾਵਹਿ ਮੇਲਿ ਮਿਲਾਉ॥੧॥ ਨਾਮੁ ਮਿਲੈ ਚਲੈ ਮੈ ਨਾਲਿ॥ ਬਿਨੁ ਨਾਵੈ ਬਾਧੀ ਸਭ ਕਾਲਿ॥੧॥ਰਹਾਉ॥ ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥ ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥ ਸਾਚੇ ਗੁਰ ਕੀ ਸਾਚੀ ਸੀਖ॥ ਤਨੁ ਮਨੁ ਸੀਤਲੁ ਸਾਚੁ ਪਰੀਖ॥ ਜਲ ਪੁਰਾਇਨਿ ਰਸ ਕਮਲ ਪਰੀਖ॥ ਸਬਦਿ ਰਤੇ ਮੀਠੇ ਰਸ ਈਖ॥੩॥ ਹੁਕਮਿ ਸੰਜੋਗੀ ਗੜਿ ਦਸ ਦੁਆਰ॥ ਪੰਚ ਵਸਹਿ ਮਿਲਿ ਜੋਤਿ ਅਪਾਰ॥ ਆਪਿ ਤੁਲੈ ਆਪੇ ਵਣਜਾਰ॥ ਨਾਨਕ ਨਾਮਿ ਸਵਾਰਣਹਾਰ॥੪॥੫॥

# ਰਾਗੁ ਗਉੜੀ ਦਖਣੀ

ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਪਗ | -ਰੇ | -ਸ |
| | | | | | | | | | | | | S | ਨਾS | Sਮੁ | Sਮਿ |
| ਰੇ | - | - | ਸ | ਰੇਮ | - | ਪ | - | ਮਧੁ | ਪਮ | ਗਗ | ਰੇ | ਰੇ | ਸ | ਸਨ਼ੀ | ਨ਼ਧ਼ੁ |
| ਲੈ | S | S | ਚ | ਲੈS | S | ਮੈ | S | ਨਾS | SS | SS | ਲਿ | ਬਿ | ਨੁ | ਨਾS | SS |
| ਸ | - | - | ਸਰੇ | ਪ | - | - | ਮਪ | ਨੀਨੀ | ਧੁਪ | ਮਗ | ਰੇ | | | | |
| ਵੈ | S | S | ਬਾS | ਧੀ | S | S | ਸਭ | ਕਾS | SS | SS | ਲਿ | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | | - | ਮਮ | -ਪ | -ਪ |
| | | | | | | | | | | | | S | ਸੁਣਿ | Sਮੁ | Sਣਿ |
| ਨੀ | - | ਸੰ | - | - | ਸੰਰੇਂ | -ਸੰ | -ਰੇਂ | ਨੀ | - | ਸੰ | - | - | ਰੇਂ | - | ਰੇਂ |
| ਬੁ | S | ਝੈ | S | S | ਮਾS | Sਨੈ | SS | ਨਾ | S | ਉ | S | S | ਤਾ | S | ਕੈ |
| - | ਗੰਰੇਂ | -ਸੰ | -ਸੰ | ਨੀ | ਸੰ | ਨੀਸੰ | ਰੇਂਸੰ | ਧੁ | - | ਪ | - | - | ਪਮ | -ਪ | -ਸੰ |
| S | ਸਦ | Sਥ | Sਲਿ | ਹਾ | S | ਰੈS | SS | ਜਾ | S | ਉ | S | S | ਆS | Sਪਿ | Sਭੁ |
| ਨੀ | - | ਧੁਪ | ਮ | - | ਧੁਧੁ | -ਪ | -ਮ | ਪ | - | ਪ | - | - | ਸਰੇ | -ਮ | -ਮ |
| ਲਾ | S | ਏS | S | S | ਠS | ਉਰ | Sਨ | ਠਾ | S | ਉ | S | S | ਤੂੰS | Sਸ | Sਮ |
| ਪ | - | ਧੁ | ਪ | - | ਧੁਮ | -ਪ | -ਪ | ਨੀਨੀ | ਧੁਪ | ਮਗ | ਰੇ | | | | |
| ਝਾ | S | ਵ | ਹਿ | S | ਮੇS | Sਲਿ | Sਮਿ | ਲਾS | SS | SS | ਉ | | | | |
| X | | | | 2 | | | | 0 | | | | 3 | | | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਪ੍ਰਿੰ. ਸ਼ਮਸ਼ੇਰ ਸਿੰਘ ਕਰੀਰ

# ਰਾਗੁ ਗਉੜੀ ਚੇਤੀ

ਇਸ ਅਪ੍ਰਚਲਿਤ ਰਾਗ ਵਿੱਚ ਰਿਸ਼ਭ, ਧੈਵਤ ਕੋਮਲ ਦੋਵੇਂ ਮਧਿਅਮ ਅਤੇ ਬਾਕੀ ਸ਼ੁਰ ਸ਼ੁੱਧ ਲਗਦੇ ਹਨ। ਆਰੋਹ ਵਿੱਚ ਗੰਧਾਰ ਵਰਜਿਤ ਅਤੇ ਪੰਚਮ ਵਕਰ ਰੂਪ ਨਾਲ ਪ੍ਰਯੋਗ ਹੁੰਦਾ ਹੈ। ਤੀਵਰ ਮਧਿਅਮ ਆਰੋਹ ਤੇ ਅਵਰੋਹ ਦੋਨਾਂ ਵਿੱਚ ਲਿਆ ਜਾਂਦਾ ਹੈ ਪਰ ਸ਼ੁੱਧ ਮਧਿਅਮ ਕੇਵਲ ਨੀ ਧ̱ ਪ ਧ̱ ਮ ਸੁਰ ਸੰਗਤੀ ਦੁਆਰਾ ਹੀ ਲੈਣ ਦੀ ਪ੍ਰਥਾ ਹੈ। ਇਸਦਾ ਸਮਪ੍ਰਕ੍ਰਿਤਿਕ ਰਾਗ ਪੂਰਵੀ ਹੈ। ਦੋਨਾਂ ਰਾਗਾਂ ਵਿੱਚ ਸਮਾਨ ਸੁਰਾਂ ਦਾ ਪ੍ਰਯੋਗ ਹੁੰਦਾ ਹੈ ਪਰ ਸੁਰਾਂ ਦੇ ਲੈਣ ਦਾ ਢੰਗ ਇੱਕ ਦੂਜੇ ਤੋਂ ਭਿੰਨ ਹੈ। ਪੂਰਬੀ ਰਾਗ ਵਿੱਚ ਤੀਵਰ ਅਤੇ ਸ਼ੁਧ ਮਧਿਅਮ ਦੀ - ਨ਼ੀ ਰੇ̱ ਗ ਮ॑ ਪ, ਪ ਮ॑ ਗ, ਮ ਗ, ਮ॑ ਗ ਰੇ̱ ਸ - ਇਸ ਪ੍ਰਕਾਰ ਵਰਤੋਂ ਕੀਤੀ ਜਾਂਦੀ ਹੈ। ਪਰ ਉਪਰੋਕਤ ਰਾਗ ਵਿੱਚ ਇਨ੍ਹਾਂ ਸੁਰਾਂ ਨੂੰ ਰੇ̱ ਮ॑ ਪ, ਪ ਮ॑ ਧ̱ ਪ, ਮ॑ ਧ̱ ਨੀ ਧ̱ ਪ, ਨੀ ਧ̱ ਪ ਧ̱ ਮ, ਪ ਮ॑ ਧ̱ ਮ॑ ਗ, ਰੇ̱ ਗ ਰੇ̱ ਸ - ਇਸ ਪ੍ਰਕਾਰ ਲਿਆ ਜਾਂਦਾ ਹੈ। ਪੂਰਵੀ ਥਾਟ ਦਾ ਰਾਗ ਹੋਣ ਕਾਰਨ ਤੀਵਰ ਮਧਿਅਮ ਦੀ ਹੀ ਪ੍ਰਬਲਤਾ ਅਧਿਕ ਪ੍ਰਤੀਤ ਹੁੰਦੀ ਹੈ। ਇਹ ਗਉੜੀ ਰਾਗ ਦਾ ਪ੍ਰਕਾਰ ਹੈ, ਇਸ ਲਈ ਇਸ ਵਿੱਚ ਗਉੜੀ ਅੰਗ ਦਾ ਹੋਣਾ ਆਵਸ਼ਕ ਹੈ ਜਿਵੇਂ ਰੇ̱ ਗ ਰੇ̱ ਸ, ਰੇ̱ ਗ ਰੇ̱ ਸ ਨ਼ੀ, ਨ਼ੀ ਧ̱ ਨ਼ੀ, ਨ਼ੀ ਰੇ̱ ਸ ਆਦਿ। ਇਸ ਰਾਗ ਵਿੱਚ ਗਉੜੀ, ਪੂਰਵੀ ਅਤੇ ਸਿਰੀ ਰਾਗਾਂ ਦਾ ਮਿਸ਼ਰਨ ਹੈ। ਨੀ ਧ̱ ਪ ਧ̱ ਮ, ਪ ਗ ਮ॑ ਧ̱ ਪ, ਅਜਿਹੀ ਸੁਰਾਵਲੀ ਹੈ ਜੋ ਇਸ ਰਾਗ ਨੂੰ ਮਿਲਦੇ-ਜੁਲਦੇ ਰਾਗਾਂ ਦੀ ਛਾਇਆ ਤੋਂ ਬਚਾਉਂਦੀ ਹੈ ਅਤੇ ਇਸ ਰਾਗ ਦੇ ਸੁੰਤਤਰ ਰੂਪ ਨੂੰ ਸਥਿਰ ਕਰਨ ਵਿੱਚ ਸਹਾਇਕ ਹੁੰਦੀ ਹੈ। ਕੇਵਲ ਪੂਰਵਾਂਗ ਵਿੱਚ ਹੀ ਇਸ ਰਾਗ ਦਾ ਸਰੂਪ ਨਿਖਰਦਾ ਹੈ। ਉਤਰਾਂਗ ਵਿੱਚ ਨਿਸ਼ਾਦ ਤੇ ਨਿਆਸ ਕਰਕੇ ਅਤੇ ਸ਼ੁਧ ਮਧਿਅਮ ਦੀ ਵਰਤੋਂ ਕਰਕੇ ਇਸ ਰਾਗ ਨੂੰ ਸਪੱਸ਼ਟ ਰੱਖਿਆ ਜਾਂਦਾ ਹੈ ਜਿਵੇਂ ਸੰ ਨੀ, ਨੀ ਸੰ ਨੀ, ਧ̱ ਪ ਧ̱ ਮ, ਪ ਮ ਧ̱ ਪ। ਇਸ ਤੋਂ ਬਿਨਾਂ ਪਰਜ ਅਤੇ ਬਸੰਤ ਦੇ ਸੁਰ ਵੀ ਇਸ ਰਾਗ ਨਾਲ ਮਿਲਦੇ ਹਨ ਪਰ ਇਨ੍ਹਾਂ ਰਾਗਾਂ ਦੇ ਚਲਨ ਵਿੱਚ ਅੰਤਰ ਹੈ। ਇਸ ਰਾਗ ਦੇ ਨਿਆਸ ਦੇ ਸੁਰ ਸ, ਗ ਪ ਅਤੇ ਨੀ ਹਨ। ਇਸਦਾ ਗਾਇਨ ਅਤੇ ਵਾਦਨ ਸਥਾਨ ਮੱਧ ਹੈ।

ਕੁਝ ਪ੍ਰਾਚੀਨ ਗ੍ਰੰਥਾਂ ਵਿੱਚ ਇਸ ਰਾਗ ਦਾ ਉਲੇਖ ਮਿਲਦਾ ਹੈ। 'ਰਾਗ ਤਰੰਗਣੀ' ਵਿੱਚ ਚੇਤੀ ਗੌਰੀ ਨੂੰ ਗੋਰੀ ਥਾਟ ਦਾ ਅਤੇ 'ਰਾਗ ਵਿਬੋਧ' ਵਿਚ ਚੇਤੀ ਗਉੜੀ ਨੂੰ ਮਾਲਵ ਗੋੜ ਥਾਟ ਦਾ ਜਨਯ ਰਾਗ ਦਸਿਆ ਗਿਆ ਹੈ। ਭਾਈ ਕਾਹਨ ਸਿੰਘ ਨਾਭਾ ਨੇ ਇਸਨੂੰ ਰਾਗਨੀ ਮੰਨਿਆ ਅਤੇ ਇਸ ਵਿਚ ਰਿਸ਼ਭ ਕੋਮਲ, ਮਧਿਅਮ ਤੀਬਰ ਅਤੇ ਬਾਕੀ ਸ਼ੁੱਧ ਸੁਰਾਂ ਦਾ ਪ੍ਰਯੋਗ ਦਸਿਆ ਹੈ। ਅਜੋਕੇ ਸਮੇਂ ਇਸ ਰਾਗ ਦਾ ਵੱਖ ਰੂਪ ਪ੍ਰਚਾਰ ਵਿੱਚ ਹੈ ਅਤੇ ਇਸਦੇ ਅਧਾਰ ਤੇ ਹੀ ਲੇਖਕ ਨੇ ਇਸਦਾ ਵੇਰਵਾ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਨੇ ਇਸ ਰਾਗ ਵਿੱਚ ਬਾਣੀ ਦਾ ਉਚਾਰਨ ਕੀਤਾ ਹੈ।

ਸਵਰ - ਰਿਸ਼ਭ ਧੈਵਤ ਕੋਮਲ, ਦੋਨੋਂ ਮਧਿਅਮ, ਬਾਕੀ ਸ਼ੁੱਧ

ਵਰਜਿਤ ਸਵਰ - ਆਰੋਹ ਵਿੱਚ ਗੰਧਾਰ

ਆਰੋਹ - ਸ ਰੇ॒, ਮ॑ ਪ, ਮ॑ ਧ॒ ਨੀ ਸਂ।

ਅਵਰੋਹ - ਸਂ ਨੀ ਧ॒ ਪ ਧ॒ ਮ, ਪ ਮ॑ ਧ॒ ਮ॑ ਗ, ਰੇ॒ ਗ ਰੇ॒ ਸ।

ਮੁੱਖ ਅੰਗ - ਨੀ ਧ॒ ਪ, ਧ॒ ਮ, ਪ ਮ॑ ਧ॒ ਮ॑ ਗ, ਰੇ॒ ਗ ਰੇ॒ ਸ।

ਥਾਟ - ਪੂਰਵੀ

ਵਾਦੀ - ਪੰਚਮ

ਸੰਵਾਦੀ - ਸ਼ੜਜ

ਜਾਤੀ - ਸ਼ਾੜਵ-ਸੰਪੂਰਨ

ਸਮਾਂ - ਦਿਨ ਦਾ ਚੌਥਾ ਪਹਿਰ

**ਸੁਰ ਵਿਸਥਾਰ-**

੧. ਸ, ਨ਼ੀ ਸ ਰੇ॒ ਸ, ਨ਼ੀ ਸ ਨ਼ੀ, ਧ਼॒ ਪ਼, ਧ਼॒ ਮ਼ ਪ਼, ਮ਼॑ ਧ਼॒ ਨ਼ੀ, ਸ ਸ ਰੇ॒ ਨ਼ੀ ਸ, ਸ ਰੇ॒ ਗ, ਰੇ॒ ਗ ਰੇ॒ ਸ ਨ਼ੀ, ਸ।

੨. ਸ, ਨ਼ੀ ਰੇ॒ ਸ, ਰੇ॒ ਗ ਰੇ॒ ਸ, ਰੇ॒ ਮ॑ ਪ, ਸ ਰੇ॒ ਮ॑ ਪ, ਮ॑ ਧ॒ ਪ, ਧ॒ ਮ ਪ ਗ, ਰੇ॒ ਮ॑ ਪ, ਮ॑ ਧ॒ ਨੀ ਧ॒ ਪ, ਮ॑ ਧ॒ ਨੀ, ਨੀ ਸਂ ਨੀ, ਧ॒ ਪ, ਧ॒ ਮ ਪ, ਮ॑ ਧ॒ ਨੀ ਧ॒ ਪ, ਮ॑ ਧ॒ ਮ॑ ਗ ਰੇ॒ ਗ, ਰੇ॒ ਗ ਰੇ॒ ਸ ਨ਼ੀ, ਸ ਨ਼ੀ ਰੇ॒ ਸ।

੩. ਪ, ਮ॑ ਪ ਮ॑ ਧ॒ ਪ, ਮ॑ ਧ॒ ਨੀ ਧ॒ ਪ, ਮ॑ ਧ॒ ਨੀ ਸਂ, ਨੀ ਸਂ ਨੀ ਰੇ॒ਂ ਸਂ, ਨੀ ਰੇ॒ਂ ਗਂ, ਰੇ॒ਂ ਗਂ ਰੇ॒ਂ ਸਂ, ਰੇ॒ਂ ਮ॑ ਗਂ ਰੇ॒ਂ ਸਂ ਨੀ, ਰੇ॒ਂ ਸਂ ਨੀ ਸਂ ਨੀ, ਧ॒ ਪ, ਧ॒ ਮ ਪ ਗ, ਮ॑ ਧ॒ ਮ॑ ਗ, ਰੇ॒ ਮ॑ ਪ, ਮ॑ ਧ॒ ਪ, ਮ॑ ਧ॒ ਨੀ ਧ॒ ਪ, ਧ॒ ਮ ਪ ਗ, ਮ॑ ਧ॒ ਮ॑ ਗ, ਰੇ॒ ਗ ਰੇ॒ ਸ ਨ਼ੀ, ਸ ਨ਼ੀ ਰੇ॒ ਸ।

## ਗਉੜੀ ਮਹਲਾ ੫॥ (੨੧੧)

ਮਨ ਰਾਮ ਨਾਮ ਗੁਨ ਗਾਈਐ॥ ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ॥੧॥ ਰਹਾਉ॥ ਸੰਤਸੰਗਿ ਹਰਿ ਮਨਿ ਵਸੈ ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ॥੧॥ ਸੰਤ ਪ੍ਰਸਾਦਿ ਹਰਿ ਜਾਪੀਐ॥ ਸੋ ਜਨੁ ਦੂਖਿ ਨ ਵਿਆਪੀਐ॥੨॥ ਜਾ ਕਉ ਗੁਰੁ ਹਰਿ ਮੰਤ੍ਰੁ ਦੇ॥ ਸੋ ਉਬਰਿਆ ਮਾਇਆ ਅਗਨਿ ਤੇ॥੩॥ ਨਾਨਕ ਕਉ ਪ੍ਰਭ ਮਇਆ ਕਰਿ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ॥੪॥੭॥੧੪੫॥

# ਰਾਗੁ ਗਉੜੀ ਚੇਤੀ

ਜਗਪਾਲ ਤਾਲ ਵਿਲੰਬਿਤ ਲੈਅ (ਮਾਤਰਾ 11)

**ਸਥਾਈ**

| | | | | | | | | | | |
|---|---|---|---|---|---|---|---|---|---|---|
| ਮ੍ਹ | ਧੁ | ਨੀਸੰ | ਨੀਧੁ | ਪ | ਪਧੁ | ਮ | ਪ | ਮ੍ਹਧੁ | ਮ੍ਹਗ | ਰੇਸ |
| ਮ | ਨ | ਰਾਮ | ਨਾS | ਮ | ਗੁS | ਨ | ਗਾ | ਈਐ | SS | SS |
| ਰੇ | ਰੇ | ਰੇਗ | ਰੇ | ਸ | ਰੇ | ਮ੍ਹ | ਪ | ਪਮ੍ਹ | ਧੁ | ਪ |
| ਨੀ | ਤ | ਨੀS | S | ਤ | ਹ | ਰਿ | ਸੇ | ਵੀS | ਐ | S |
| ਨੀ | ਸੰ | ਨੀਸੰ | ਨੀਧੁ | ਪ | ਧੁ | ਮ | ਪ | ਮ੍ਹਧੁ | ਮ੍ਹਗ | ਰੇਸ |
| ਸਾ | ਸਿ | ਸਾS | SS | ਸਿ | ਹ | ਰਿ | ਧਿ | ਆਈ | ਐS | SS |
| X | | | | | 2 | | 3 | | 4 | |

**ਅੰਤਰਾ**

| | | | | | | | | | | |
|---|---|---|---|---|---|---|---|---|---|---|
| ਮ੍ਹ | ਪ | ਮ੍ਹ | ਧੁ | ਨੀ | ਸੰ | ਸੰ | ਸੰ | ਨੀ | ਰੇਂ | ਸੰ |
| ਸੰ | ਤ | ਸੰ | S | ਗਿ | ਹ | ਰਿ | ਮ | ਨਿ | ਵ | ਸੈ |
| ਨੀ | ਰੇਂ | ਗੰ | ਰੇਂ | ਸੰ | ਨੀ | ਸੰ | ਸੰ | ਨੀਨੀ | ਧੁ | ਪ |
| ਦੁ | ਖੁ | ਦ | ਰ | ਦੁ | ਅ | ਨੇ | ਰਾ | ਭ੍ਰਮ | ਨ | ਸੈ |
| ਪ | ਧੁ | ਮ | ਪ | ਪ | ਮ੍ਹ | ਮ੍ਹਧੁ | ਮ੍ਹਗ | ਮ੍ਹਗ | ਰੇਰੇ | ਸ |
| ਦੁ | ਖੁ | ਦ | ਰ | ਦੁ | ਅ | ਨੇS | ਰਾS | ਭ੍ਰਮ | ਨਸੈ | S |
| X | | | | | 2 | | 3 | | 4 | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਗਉੜੀ ਬੈਰਾਗਣਿ (ਭੈਰਉ ਅੰਗ)

ਇਹ ਰਾਗ ਗਉੜੀ ਦਾ ਇੱਕ ਪ੍ਰਕਾਰ ਹੈ ਜਿਸ ਵਿੱਚ ਰਿਸ਼ਭ, ਧੈਵਤ ਕੋਮਲ, ਗੰਧਾਰ ਪੰਚਮ ਵਰਜਿਤ ਦੋਵੇਂ ਨਿਸ਼ਾਦ ਅਤੇ ਬਾਕੀ ਸੁਰ ਸ਼ੁਧ ਹਨ। ਆਰੋਹ ਵਿੱਚ ਨਿਸ਼ਾਦ ਸ਼ੁਧ ਅਤੇ ਅਵਰੋਹ ਵਿੱਚ ਕੋਮਲ ਨਿਸ਼ਾਦ ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਰਾਗ ਨੂੰ ਭੈਰਵ ਅੰਗ ਦੁਆਰਾ ਹੀ ਗਾਇਆ ਅਤੇ ਵਜਾਇਆ ਜਾਂਦਾ ਹੈ। ਕੋਮਲ ਰਿਸ਼ਭ ਅਤੇ ਕੋਮਲ ਧੈਵਤ ਸੁਰਾਂ ਨੂੰ ਭੈਰਵ ਵਾਂਗ ਲੈਣ ਦੀ ਪ੍ਰਥਾ ਹੈ। ਗੰਧਾਰ ਅਤੇ ਪੰਚਮ ਵਰਜਿਤ ਹੋਣ ਕਾਰਨ ਇਹ ਰਾਗ ਭੈਰਵ ਤੋਂ ਵੱਖ ਹੋ ਜਾਂਦਾ ਹੈ। ਗਉੜੀ ਅੰਗ ਦੇ ਸੁਰ ਇਸ ਰਾਗ ਵਿੱਚ ਸ ਰੇ ਨ਼ੀ ਸ ਨ਼ੀ - ਇਸ ਪ੍ਰਕਾਰ ਲਏ ਜਾਂਦੇ ਹਨ। ਪੂਰਵਾਂਗ ਵਿੱਚ ਗੁਣਕਲੀ, ਜੋਗੀਆ, ਬੈਰਾਗੀ ਭੈਰਵ ਵਾਂਗ ਸੁਰ ਵਿਸਥਾਰ ਆਰੰਭ ਕੀਤਾ ਜਾਂਦਾ ਹੈ ਅਤੇ ਉਤਰਾਂਗ ਵਿੱਚ ਮ ਧੁ ਨੀ ਸਂ ਤੋਂ ਚੰਦਰ ਕੋਂਸ ਅਤੇ ਅਵਰੋਹ ਵਿੱਚ ਸਂ ਨ਼ੀ ਧੁ ਮ ਸੁਰਾਵਲੀ ਤੋਂ ਮਾਲਕੋਂਸ ਰਾਗ ਦੀ ਛਾਇਆ ਪ੍ਰਤੀਤ ਹੁੰਦੀ ਹੈ। ਭਾਵੇਂ ਕਈ ਰਾਗਾਂ ਦਾ ਇਸ ਵਿੱਚ ਮੇਲ ਹੁੰਦਾ ਹੈ ਪਰ ਇਸ ਰਾਗ ਦਾ ਆਪਣੀ ਹੀ ਇੱਕ ਨਿਵੇਕਲਾ ਅਤੇ ਸੁਤੰਤਰ ਰੂਪ ਹੈ ਜੋ ਮਨਮੋਹਕ ਅਤੇ ਪ੍ਰਭਾਵਸ਼ਾਲੀ ਪ੍ਰਤੀਤ ਹੁੰਦਾ ਹੈ। ਪੂਰਵਾਂਗ ਵਿੱਚ ਸ ਰੇ ਮ ਰੇ, ਸ ਧ਼ੁ, ਸ ਸੁਰ ਸੰਗਤੀ ਤੋਂ ਗੁਣਕਲੀ, ਜੋਗੀਆ, ਬੈਰਾਗੀ ਭੈਰਵ ਆਦਿ ਰਾਗਾਂ ਦਾ ਅਤੇ ਉਤਰਾਂਗ ਵਿਚ ਮ ਧੁ ਨੀ ਸਂ ਤੋਂ ਚੰਦਰਕੋਂਸ ਅਤੇ ਸਂ ਨ਼ੀ ਧੁ ਮ ਸੁਰਾਂ ਤੋਂ ਮਾਲਕੋਂਸ ਆਦਿ ਰਾਗਾਂ ਦਾ ਸੰਕੇਤ ਹੁੰਦਾ ਹੈ। ਇਸ ਰਾਗ ਦਾ ਸਮਪ੍ਰਕ੍ਰਿਤਿਕ ਰਾਗ ਗਿਆਨ ਕਲੀ ਹੈ। ਗਿਆਨ ਕਲੀ ਇਕ ਅਪ੍ਰਚਲਿਤ ਰਾਗ ਹੈ ਅਤੇ ਇਸ ਵਿੱਚ ਰਿਸ਼ਭ, ਧੈਵਤ, ਨਿਸ਼ਾਦ ਕੋਮਲ, ਗੰਧਾਰ ਪੰਚਮ ਵਰਜਿਤ ਅਤੇ ਬਾਕੀ ਸੁਰ ਸ਼ੁਧ ਲਗਦੇ ਹਨ। ਗਉੜੀ ਬੈਰਾਗਣਿ ਅਤੇ ਗਿਆਨ ਕਲੀ ਆਪਣੀ-ਆਪਣੀ ਜਗ੍ਹਾ ਮਧੁਰ ਸੁਰਾਵਲੀ ਦੇ ਪ੍ਰਤੀਕ ਹਨ। ਦੋਵੇਂ ਅਪ੍ਰਚਲਿਤ ਰਾਗ ਮੰਨੇ ਜਾਂਦੇ ਹਨ।

ਮੱਧ ਕਾਲ ਦੇ ਸੰਗੀਤ ਗ੍ਰੰਥਾਂ ਵਿੱਚ ਗਉੜੀ ਬੈਰਾਗਣਿ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਅਜਿਹਾ ਧਾਰਮਿਕ ਗ੍ਰੰਥ ਹੈ ਜਿਸ ਵਿੱਚ ਇਸ ਰਾਗ ਦਾ ਉਲੇਖ ਮਿਲਦਾ ਹੈ। ਇਸ ਵਿੱਚ ਕਈ ਸ਼ਬਦਾਂ ਦੀਆਂ ਰਚਨਾਵਾਂ ਉਪਲੱਬਧ ਹਨ। ਗੁਰੂ ਸਾਹਿਬਾਨ ਨੇ ਗਉੜੀ ਦੇ 11 ਪ੍ਰਕਾਰਾਂ ਦਾ ਜ਼ਿਕਰ ਕਰਕੇ ਨਾ ਕੇਵਲ ਗੁਰਮਤਿ ਸੰਗੀਤ ਸਗੋਂ ਭਾਰਤੀ ਸੰਗੀਤ ਦੇ ਖੇਤਰ ਵਿੱਚ ਇੱਕ ਮਹਾਨ ਕਾਰਜ ਕੀਤਾ ਹੈ। ਇਸ ਰਾਗ ਦੇ ਸਰੂਪ ਬਾਰੇ ਮਤਭੇਦ ਹੋ ਸਕਦੇ ਹਨ ਪਰ ਜਵੱਦੀ ਟਕਸਾਲ ਦੁਆਰਾ ਰਾਗਾਂ ਦੇ ਨਿਰਧਾਰਤ ਸਰੂਪਾਂ ਅਨੁਸਾਰ ਹੀ ਲੇਖਕ ਨੇ ਇਸ ਰਾਗ ਦੀ ਵਿਆਖਿਆ ਕੀਤੀ ਹੈ।

ਸਵਰ - ਰਿਸ਼ਭ, ਧੈਵਤ ਕੋਮਲ, ਦੋਨੋਂ ਨਿਸ਼ਾਦ, ਬਾਕੀ ਸ਼ੁੱਧ
ਵਰਜਿਤ ਸਵਰ - ਗੰਧਾਰ ਅਤੇ ਪੰਚਮ
ਆਰੋਹ - ਸ ਰੇ, ਮ ਧੁ, ਨੀ ਸਂ।

ਅਵਰੋਹ - ਸੰ ਨੀ̱ ਸੰ, ਨੀ̱ ਧ̱, ਮ ਰੇ̱, ਸ, ਨ਼ੀ ਸ ਰੇ̱ ਸ

ਮੁੱਖ ਅੰਗ - ਸੰ ਰੇ̱ਂ ਨੀ ਸੰ ਨੀ, ਸੰ ਨੀ̱ ਧ̱, ਮ ਰੇ̱ ਰੇ̱ ਸ

ਵਾਦੀ - ਕੋਮਲ ਰਿਸ਼ਭ

ਸੰਵਾਦੀ - ਕੋਮਲ ਧੈਵਤ

ਜਾਤੀ - ਔੜਵ-ਔੜਵ

ਸਮਾਂ - ਦਿਨ ਦਾ ਪਹਿਲਾ ਪਹਿਰ

**ਸੁਰ ਵਿਸਥਾਰ-**

੧. ਸ, ਸ ਰੇ̱ ਨ਼ੀ ਸ ਨ਼ੀ, ਸ, ਸ ਨ਼ੀ̱ ਧ਼̱, ਧ਼̱ ਨ਼ੀ ਸ, ਨ਼ੀ, ਸ ਨ਼ੀ̱ ਧ਼̱ ਮ਼ ਧ਼̱ ਨ਼ੀ, ਸ, ਸ ਰੇ̱ ਨ਼ੀ ਸ ਰੇ̱ ਸ ਮ ਰੇ̱, ਸ ਰੇ̱ ਮ ਰੇ̱, ਸ, ਸ ਰੇ̱ ਨ਼ੀ ਸ।

੨. ਸ, ਨ਼ੀ ਸ ਰੇ̱ ਸ ਨ਼ੀ, ਸ ਰੇ̱ ਰੇ̱ ਮ ਰੇ̱, ਰੇ̱ ਮ ਧ̱, ਮ ਰੇ̱, ਰੇ̱ ਮ ਧ̱ ਨੀ̱ ਧ̱, ਮ ਧ̱ ਨੀ̱ ਧ̱ ਮ ਰੇ̱, ਰੇ̱ ਰੇ̱ ਮ ਧ̱ ਮ ਰੇ̱, ਮ ਰੇ̱ ਧ̱ ਮ ਰੇ̱, ਰੇ̱ ਮ ਧ̱ ਨੀ̱ ਧ̱ ਮ ਰੇ̱, ਰੇ̱ ਮ ਧ̱ ਨੀ̱ ਧ̱, ਮ ਧ̱ ਨੀ̱ ਧ̱ ਸੰ ਨੀ̱ ਧ̱, ਧ̱ ਨੀ ਸੰ ਨੀ̱ ਧ̱, ਨੀ ਧ̱ ਮ ਰੇ̱ ਰੇ̱, ਸ ਰੇ̱ ਨ਼ੀ ਸ ਨ਼ੀ, ਸ।

੩. ਮ ਧ̱ ਨੀ̱ ਧ̱, ਮ ਧ̱ ਨੀ ਸੰ, ਸੰ ਰੇ̱ਂ ਨੀ ਸੰ ਨੀ, ਸੰ ਰੇ̱ਂ ਰੇ̱ਂ, ਸੰ ਰੇ̱ਂ ਮੰ ਰੇ̱ਂ, ਸੰ ਨੀ ਸੰ ਰੇ̱ਂ ਸੰ ਨੀ̱, ਧ̱ ਨੀ ਸੰ, ਸੰ ਨੀ̱ ਧ̱, ਮ ਧ̱ ਨੀ̱ ਧ̱, ਮ ਧ̱ ਨੀ ਸੰ ਨੀ̱ ਧ̱, ਮ ਧ̱ ਨੀ̱ ਧ̱ ਮ ਰੇ̱, ਮ ਰੇ̱ ਧ̱ ਮ ਨੀ̱ ਧ̱ ਮ ਰੇ̱, ਧ̱ ਨੀ̱ ਧ̱ ਮ ਰੇ̱ ਰੇ̱, ਰੇ̱ ਮ ਰੇ̱ ਰੇ̱ ਸ, ਸ ਰੇ̱ ਨ਼ੀ ਸ ਨ਼ੀ, ਧ਼̱ ਨ਼ੀ ਸ, ਸ ਨ਼ੀ̱ ਧ਼̱ ਨ਼ੀ ਸ।

ਗਉੜੀ ਬੈਰਾਗਣਿ ਮਹਲਾ ੧॥ (੧੫੭)

ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥ ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥੧॥ ਮੈ ਬਨਜਾਰਨਿ ਰਾਮ ਕੀ॥ ਤੇਰਾ ਨਾਮੁ ਵਖਰੁ ਵਾਪਾਰੁ ਜੀ॥੧॥ ਰਹਾਉ ॥ ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥ ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ॥੨॥ ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ॥ ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ॥੩॥ ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ॥ ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

# ਰਾਗੁ ਗਉੜੀ ਬੈਰਾਗਣਿ ਪੜਤਾਲ

ਰਮਣੀਕ ਤਾਲ ਮਾਤਰਾ 10½ (ਵਿਲਬਿੰਤ ਲੈਅ)

**ਸਥਾਈ**

| 1 | 2 | 3 | 4 | 5 | 6 | 7 | 8 | 9 | 10 | 10½ |
|---|---|---|---|---|---|---|---|---|---|---|
| ਰੇ̱ | - | ਮਮ | ਮਧ̱ | ਨੀ̱ਧ̱ | -ਮ | ਧ̱- | ਮਰੇ̱ | -ਰੇ̱ | ਸ- | ਸ |
| ਮੈ | S | ਬਨ | ਜਾS | Sਰ | Sਨਿ | ਰਾS | ਮਕੀ | SS | SS | S |
| ਮਧ̱ | ਨੀ | ਸੰ | ਨੀ̱ਧ̱ | ਨੀ̱ | ਧ̱ਮ | ਮਨੀ̱ | ਧ̱ਮ | ਧ̱ਮ | ਰੇ̱- | ਸ |
| ਤੇS | ਰਾ | S | ਨਾS | S | ਮੁS | ਵਖ | ਰੁਵਾ | ਪਾਰੁ | ਜੀS | S |
| X | | 2 | | 0 | | 3 | | | | |

### ਪਹਿਲਾ ਅੰਤਰਾ

| | | | | | | | | | |
|---|---|---|---|---|---|---|---|---|---|
| ਮ | ਧੁ | ਮ | ਧੁ | ਨੁੀਧੁ | – | ਨੀ | ਨੀਸੰ | -ਸੰ | ਧੁਨੀ | ਸੰ |
| ਹ | ਰ | ਣੀ | ਹੋ | Sਵਾ | S | ਬ | ਨਿਬ | SS | ਸਾS | S |
| ਧੁ | – | ਨੀ | ਸੰ | – | ਸੰ | ਰੁੇਂ | ਰੁੇਂਸੰ | -ਸੰ | ਧੁਨੀ | ਸੰ |
| ਕੰ | S | ਦ | ਮੂ | S | ਲ | ਚੁ | ਣਿਖਾ | SS | ਉS | S |
| ਮ | ਧੁ | ਮਮ | ਧੁ | ਨੁੀਧੁ | -ਧੁ | ਨੀ | ਨੀਸੰ | -ਸੰ | ਧੁਨੀ | ਸੰ |
| ਗੁ | ਰ | ਪਰ | ਸਾ | ਦੀਮੇ | Sਰਾ | ਸ | ਹੁਮਿ | SS | ਲੈS | S |
| ਸੰ | ਨੀਸੰ | ਨੁੀਧੁ | ਧੁ | ਧੁਨੁੀ | ਧੁਮ | ਧੁਧੁ | ਮਰੁੇ | -ਰੁੇ | ਸ | ਸ |
| ਵਾ | SS | ਰਿS | ਵਾ | SS | ਰਿS | ਹਉ | Sਜਾ | Sਉ | ਜੀ | ਉ |
| X | | 2 | | 0 | | 3 | | | | |

### ਦੂਜਾ ਅੰਤਰਾ

ਏਕ ਤਾਲ (ਦੁਗਣ ਲੈਅ)

| | | | | | | | | | | | |
|---|---|---|---|---|---|---|---|---|---|---|---|
| ਮ | ਮ | ਮ | ਧੁ | ਨੀ | – | ਸੰ | ਸੰ | ਸੰ | ਸੰ | – | – |
| ਕੋ | ਕਿ | ਲ | ਹੋ | ਵਾ | S | ਅੰ | ਬਿ | ਬ | ਸਾ | S | S |
| ਧੁਧੁ | ਧੁ | ਨੀ | ਸੰ | ਸੰ | ਸੰ | ਰੁੇਂ | – | – | ਸੰ | – | – |
| ਸਹਿ | ਜ | ਸ | ਬ | ਦ | ਬੀ | ਚਾ | S | S | ਰੁ | S | S |
| ਮਮ | ਮ | ਮ | ਧੁਧੁ | ਨੀ | ਨੀ | ਸੰ | ਸੰ | ਨੀ | ਸੰ | – | – |
| ਸਹਿ | ਜ | ਸੁ | ਭਾਇ | ਮੇ | ਰਾ | ਸ | ਹੁ | ਮਿ | ਲੈ | S | S |
| ਸੰਸੰ | ਨੁੀ | ਧੁ | ਨੁੀ | ਧੁ | ਮ | ਰੁੇ | – | ਰੁੇ | ਸ | – | ਸ |
| ਦਰ | ਸ | ਨਿ | ਰੂ | ਪਿ | ਅ | ਪਾ | S | S | ਰੁ | S | S |
| X | | 0 | | 2 | | 0 | | 3 | | 4 | |

### ਤੀਜਾ ਅੰਤਰਾ

ਤਾਲ ਫਰੋਦਸਤ ਮਾਤਰਾ 14 (ਦੁਗਣ ਲੈਅ)

| | | | | | | | | | | | | | |
|---|---|---|---|---|---|---|---|---|---|---|---|---|---|
| ਸੰ | ਸੰ | ਸੰ | – | ਨੀ | ਸੰ | ਨੁੀ | ਧੁ | ਨੁੀ | – | ਧੁ | ਨੁੀ | ਧੁ | ਮ |
| ਮ | ਛੁ | ਲੀ | S | ਹੋ | S | ਵਾ | S | ਜ | S | ਲਿ | ਬ | ਸਾ | S |
| ਮ | – | – | – | ਧੁ | – | ਨੀ | – | ਸੰ | – | ਨੀ | ਸੰ | – | ਸੰ |
| ਜੀਅ | S | S | S | ਜੰ | S | ਤ | S | ਸ | S | ਭਿ | ਸਾ | S | ਰਿ |
| ਸੰ | ਸੰ | ਸੰ | ਸੰ | ਨੀ | ਸੰ | ਨੁੀ | ਧੁ | ਨੁੀ | ਨੁੀ | ਨੁੀ | ਧੁ | ਨੁੀ | ਮ |
| ਉ | ਰ | ਵਾ | ਰਿ | ਪਾ | ਰਿ | ਮੇ | ਰਾ | ਸ | ਹੁ | ਵ | ਸੈ | S | S |
| ਨੁੀ | – | ਨੁੀ | ਨੁੀ | ਧੁ | ਨੁੀ | ਧੁ | ਮ | ਮ | ਰੁੇ | ਰੁੇ | ਸ | – | ਸ |
| ਹਉ | S | S | ਮਿ | ਲਉ | S | ਗੀ | S | ਬਾ | ਹ | ਪ | ਸਾ | S | ਰਿ |
| X | | 0 | | 2 | | 0 | | 3 | | | 4 | | |

**ਚੌਥਾ ਅੰਤਰਾ**

ਤੀਨ ਤਾਲ (ਦੁਗਣ ਲੈਅ)

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | - | ਮ | ਮ | ਧ̱ | - | ਨੀ | - | - | ਸਂ | ਸਂ | ਸਂ | ਸਂ | - | - | - |
| ਨਾ | S | ਗ | ਨਿ | ਹੋ | S | ਵਾ | S | S | ਧ | ਰ | ਵ | ਸਾ | S | S | S |
| ਧ̱ | ਧ̱ | ਨੀ | ਨੀ | ਸਂ | - | - | - | ਸਂਸਂ | ਰੇਂ̱ | - | - | ਸਂ | - | ਸਂ | - |
| ਸ | ਬ | ਦੁ | ਵ | ਸੈ | S | S | S | ਭਉ | ਜਾ | S | S | S | S | ਇ | S |
| ਮ | - | ਮ | ਮ | ਧ̱ | ਧ̱ | ਨੀ | - | ਸਂ | ਸਂ | ਸਂ | ਸਂ | ਸਂ | - | - | - |
| ਨਾ | S | ਨ | ਕ | ਸ | ਦਾ | S | S | S | ਸੋ | ਹਾ | ਗ | ਣੀ | S | S | S |
| ਸਂ | - | - | ਨ̱ੀਧ̱ | ਮਧ̱ | ਨ̱ੀ | ਧ̱ | ਮ | ਰੇ̱ | - | ਮ | ਰੇ̱ | ਸ | - | ਸ | - |
| ਜਿ | S | S | ਨS | ਜੋS | S | ਤੀ | S | ਜੋ | S | ਤਿ | ਸ | ਮਾ | S | ਇ | S |
| X | | | | 2 | | | | 0 | | | | 3 | | | |

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਗਉੜੀ ਦੀਪਕੀ

ਗਉੜੀ ਦੇ ਇਸ ਅਪ੍ਰਚਲਿਤ ਪ੍ਰਕਾਰ ਦੇ ਸੁਰ ਰਿਸ਼ਭ ਕੋਮਲ, ਮਧਿਅਮ ਤੀਵਰ ਅਤੇ ਬਾਕੀ ਸ਼ੁਧ ਮੰਨੇ ਜਾਂਦੇ ਹਨ। ਆਰੋਹ ਵਿੱਚ ਰਿਸ਼ਭ ਵਰਜਿਤ ਹੈ ਅਤੇ ਅਵਰੋਹ ਸੰਪੂਰਨ ਹੈ। ਸ਼ਾਸਤਰੀ ਪੱਖ ਤੋਂ ਭਾਵੇਂ ਕੋਮਲ ਰਿਸ਼ਭ ਆਰੋਹ ਵਿੱਚ ਵਰਜਿਤ ਹੈ ਪਰ ਪ੍ਰਯੋਗਾਤਮਕ ਦ੍ਰਿਸ਼ਟੀਕੋਣ ਤੋਂ ਰੇ ਗ ਰੇ ਸ ਨ਼ੀ, ਸ - ਇਸ ਸੁਰਾਵਲੀ ਨੂੰ ਗਉੜੀ ਅੰਗ ਦਰਸਾਉਣ ਲਈ ਬਾਰ-ਬਾਰ ਲਿਆ ਜਾਂਦਾ ਹੈ। ਇਸ ਤੋਂ ਬਿਨਾਂ ਅਵਰੋਹ ਵਿੱਚ ਰਿਸ਼ਭ ਵਕਰ ਹੈ ਅਤੇ ਮ ਗ ਸ ਸੁਰ ਸੰਗਤੀ ਲੈਣ ਉਪਰੰਤ ਰੇ ਗ ਰੇ ਸ ਸੁਰਾਂ ਦੁਆਰਾ ਆਲਾਪ ਨੂੰ ਸਮਾਪਤ ਕਰਨ ਦੀ ਪ੍ਰਥਾ ਹੈ। ਇਹ ਧਿਆਨਯੋਗ ਗੱਲ ਹੈ ਕਿ ਗਉੜੀ ਦੀਪਕੀ ਦੇ ਅਸਲ ਸਰੂਪ ਨੂੰ ਪ੍ਰਗਟਾਉਣ ਲਈ ਪੂਰਵਾਂਗ ਵਿੱਚ ਮ ਗ ਸ, ਰੇ ਗ ਰੇ ਸ ਨ਼ੀ, ਸ - ਸੁਰ ਸੰਗਤੀ ਨੂੰ ਲੈਣਾ ਜ਼ਰੂਰੀ ਹੈ। ਇਸਦਾ ਸਮਪ੍ਰਕ੍ਰਿਤਿਕ ਰਾਗ ਪੂਰੀਆ ਕਲਿਆਣ ਹੈ। ਗਉੜੀ ਦੀਪਕੀ ਅਤੇ ਪੂਰੀਆ ਕਲਿਆਣ ਦੇ ਸੁਰ ਸਾਮਾਨ ਹਨ ਪਰ ਦੋਹਾਂ ਰਾਗਾਂ ਦੇ ਚਲਨ ਵਿੱਚ ਅੰਤਰ ਹੈ। ਪੂਰੀਆ ਕਲਿਆਣ ਦੇ ਆਰੋਹ ਵਿੱਚ ਰਿਸ਼ਭ ਕੋਮਲ ਦਾ ਪ੍ਰਯੋਗ ਕੀਤਾ ਜਾਂਦਾ ਹੈ ਪਰ ਗਉੜੀ ਦੀਪਕੀ ਵਿੱਚ ਇਸ ਸੁਰ ਨੂੰ ਵਰਜਿਤ ਕਰਕੇ ਆਰੋਹ ਵਿਚ ਸ ਗ ਮ ਪ ਸੁਰ ਸੰਗਤੀ ਲਈ ਜਾਂਦੀ ਹੈ। ਗ ਮ ਪ, ਮ ਧ ਨੀ ਸੰ ਤੋਂ ਕਲਿਆਣ ਅਤੇ ਗ ਮ ਪ, ਮ ਧ ਨੀ ਸੰ, ਰੇਂ ਸੰ ਤੋਂ ਪੂਰੀਆ ਕਲਿਆਣ ਦੀ ਝਲਕ ਨਜ਼ਰ ਆਉਂਦੀ ਹੈ। ਅਵਰੋਹ ਵਿੱਚ ਸੰ ਨੀ ਧ ਪ, ਧ ਪ ਮ ਗ ਸੁਰਾਂ ਤੋਂ ਕਲਿਆਣ ਰਾਗ ਪ੍ਰਤੀਤ ਹੁੰਦਾ ਹੈ ਅਤੇ ਇਸ ਸੰਗਤੀ ਵਿਚ ਜੇਕਰ ਕੋਮਲ ਰਿਸ਼ਭ ਦੀ ਵਰਤੋਂ ਕੀਤੀ ਜਾਵੇ ਤਾਂ ਪੂਰੀਆ ਕਲਿਆਣ ਦਾ ਸੰਕੇਤ ਹੋਵੇਗਾ। ਮ ਗ ਸ, ਰੇ ਗ ਰੇ ਸ ਨ਼ੀ, ਸ - ਸੁਰਾਂ ਤੋਂ ਉਪਰੋਕਤ ਦੋਨਾਂ ਰਾਗਾਂ ਦੀ ਛਾਇਆ ਸਮਾਪਤ ਹੋ ਜਾਂਦੀ ਹੈ। ਮ ਗ ਸ ਤੋਂ ਹਿੰਡੋਲ ਅਤੇ ਰੇ ਗ ਰੇ ਸ, ਨ਼ੀ ਤੋਂ ਗਉੜੀ ਅੰਗ ਪ੍ਰਤੀਤ ਹੁੰਦਾ ਹੈ। ਇੱਕ ਮਤ ਅਨੁਸਾਰ ਇਸ ਰਾਗ ਨੂੰ ਗਉੜੀ ਅਤੇ ਦੀਪਕ ਰਾਗ ਦਾ ਮਿਸ਼ਰਨ ਮੰਨਿਆ ਗਿਆ ਹੈ। ਨ਼ੀ ਸ ਗ ਮ ਪ, ਪ ਗ ਰੇ ਸ ਸੁਰਾਂ ਤੋਂ ਦੀਪਕ ਰਾਗ ਦੀ ਛਾਇਆ ਦੱਸੀ ਗਈ ਹੈ। ਇਸ ਰਾਗ ਨੂੰ ਗਾਉਣ ਅਤੇ ਵਜਾਉਣ ਲਈ ਬੜੀ ਸਾਵਧਾਨੀ ਅਤੇ ਕੁਸ਼ਲਤਾ ਦੀ ਲੋੜ ਹੈ।

ਇਤਿਹਾਸਿਕ ਦ੍ਰਿਸਟੀਕੋਣ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਕਿਸੇ ਵੀ ਗ੍ਰੰਥਕਾਰ ਨੇ ਇਸ ਰਾਗ ਬਾਰੇ ਕੁਝ ਨਹੀਂ ਦੱਸਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਕੇਵਲ ਇਕ ਅਜਿਹਾ ਗ੍ਰੰਥ ਹੈ ਜਿਸ ਵਿੱਚ ਸਭ ਤੋਂ ਪਹਿਲਾਂ ਇਸ ਰਾਗ ਦਾ ਉਲੇਖ ਕਰਕੇ ਇਸ ਵਿੱਚ ਗੁਰਬਾਣੀ ਦਾ ਉਚਾਰਨ ਕੀਤਾ ਗਿਆ। ਇਹ ਕਹਿਣਾ ਵੀ ਉਚਿਤ ਹੋਵੇਗਾ ਕਿ ਇਸ ਰਾਗ ਦੀ ਸਿਰਜਣਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੋਈ ਅਤੇ ਇਸਦਾ ਪ੍ਰਚਾਰ ਵੀ ਉਨ੍ਹਾਂ ਨੇ ਹੀ ਕੀਤਾ। ਲੇਖਕ ਅਨੁਸਾਰ ਇਸ ਰਾਗ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭਾਰਤੀ ਸੰਗੀਤ ਨੂੰ ਇੱਕ ਮਹੱਤਵਪੂਰਨ ਦੇਣ ਸਵੀਕਾਰ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਦਾ ਇਹ ਮੌਲਿਕ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੋਹਿਲਾ, ਰਾਗ ਗਉੜੀ ਦੀਪਕੀ ਮਹਲਾ ੧ ਦੇ ਨਾਮ ਦੁਆਰਾ ਲਿਖਿਆ ਗਿਆ ਹੈ।

| | | |
|---|---|---|
| ਸਵਰ | - | ਰਿਸ਼ਭ ਕੋਮਲ, ਮਧਿਅਮ ਤੀਵਰ, ਬਾਕੀ ਸ਼ੁੱਧ |
| ਵਰਜਿਤ ਸਵਰ | - | ਆਰੋਹ ਵਿੱਚ ਰਿਸ਼ਭ |
| ਆਰੋਹ | - | ਸ ਗ ਮ ਪ, ਮ ਧ ਨੀ ਸਂ ਰੇ̱ਂ ਸ। |
| ਅਵਰੋਹ | - | ਸਂ ਨੀ ਧ ਪ, ਧ ਪ ਮ ਗ ਸ, ਰੇ̱ ਗ ਰੇ̱ ਸ, ਨ਼ੀ, ਸ। |
| ਮੁੱਖ ਅੰਗ | - | ਧ ਪ ਮ ਗ ਸ, ਰੇ̱ ਗ ਰੇ̱ ਸ ਨ਼ੀ ਸ। |
| ਵਾਦੀ | - | ਸ਼ੜਜ |
| ਸੰਵਾਦੀ | - | ਪੰਚਮ |
| ਜਾਤੀ | - | ਸ਼ਾੜਵ-ਸੰਪੂਰਨ |
| ਸਮਾਂ | - | ਰਾਤ ਦਾ ਪਹਿਲਾ ਪਹਿਰ |

**ਸੁਰ ਵਿਸਥਾਰ-**

੧. ਸ, ਸ ਨ਼ੀ ਸ ਰੇ̱ ਸ ਨ਼ੀ, ਨ਼ੀ ਸ ਨ਼ੀ ਧ਼ ਪ਼, ਮ਼ ਧ਼ ਨ਼ੀ ਸ, ਸ ਰੇ̱ ਸ, ਸ ਗ ਮ ਗ, ਸ ਗ ਮ ਪ, ਪ ਮ ਗ, ਮ ਗ ਸ, ਰੇ̱ ਗ ਰੇ̱ ਸ ਨ਼ੀ, ਸ, ਰੇ̱ ਸ।

੨. ਸ, ਰੇ̱ ਗ ਰੇ̱ ਸ, ਸ ਗ ਮ ਗ, ਸ ਗ ਮ ਪ, ਮ ਧ ਪ, ਮ ਧ ਨੀ ਧ ਪ, ਮ ਧ ਨੀ ਧ ਨੀ ਸਂ, ਸਂ ਰੇ̱ਂ ਨੀ ਸਂ ਨੀ, ਸਂ ਨੀ ਧ ਨੀ, ਨੀ ਧ ਪ, ਸਂ ਨੀ ਧ ਪ, ਧ ਪ ਮ ਗ, ਸ ਗ ਮ ਪ, ਮ ਧ ਨੀ ਧ ਪ, ਪ ਮ ਗ ਸ, ਰੇ̱ ਗ ਰੇ̱ ਸ।

੩. ਪ, ਮ ਧ ਨੀ ਸਂ, ਸਂ ਰੇ̱ਂ ਸਂ, ਨੀ ਸਂ, ਰੇ̱ਂ ਸਂ ਨੀ, ਨੀ ਧ ਨੀ, ਸਂ, ਸਂ ਗਂ ਮਂ ਗਂ, ਸਂ ਗਂ ਮਂ ਪਂ, ਪਂ ਮਂ ਗਂ ਮਂ ਗਂ ਸਂ, ਰੇ̱ਂ ਸਂ ਨੀ ਸਂ ਨੀ, ਸਂ ਨੀ ਧ ਪ, ਨੀ ਧ ਪ ਮ ਗ, ਮ ਧ ਨੀ ਸਂ ਨੀ, ਧ ਪ, ਨੀ ਧ ਪ ਮ ਗ, ਸ ਗ ਮ ਪ, ਮ ਧ ਪ ਮ ਗ, ਧ ਪ ਮ ਗ ਸ, ਰੇ̱ ਗ ਰੇ̱ ਸ ਨ਼ੀ, ਸ।

### ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ (੧੨)

### ੴ ਸਤਿਗੁਰ ਪ੍ਰਸਾਦਿ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥੧॥ਰਹਾਉ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥੨॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥੧॥

# ਰਾਗੁ ਗਉੜੀ ਦੀਪਕੀ

ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਮ̍ | ਧ | ਨੀ | ਸੰਸੰ | ਨੀਧ | ਨੀਧ | ਪ | ਪ | ਮ̍ਮ̍ | ਗ | - | ਮ̍ |
| | | | | ਤੁ | ਮ | ਗਾ | ਵਹੁ | ਮੇS | ਰੇS | ਨਿ | ਰ | ਭਉ | S | S | ਕਾ |
| ਪ | ਪ | ਪ | - | ਪਪ | ਪ | ਮ̍ | ਗ | - | ਗ | - | ਗ | ਮ̍ | ਧ | ਮ̍ | ਗ |
| ਸੋ | ਹਿ | ਲਾ | S | ਹਉ | ਵਾ | ਰੀ | S | S | ਜਿ | S | ਤੁ | ਸੋ | ਹਿ | ਲੈ | S |
| ਮ̍ | ਗ | ਮ̍ | ਗ | ਰੇ | ਸ | ਸਸ | - | - | ਸੰ | - | ਸੰ | ਸੰ | ਸੰ | ਨੀ | ਧ |
| ਸ | ਦਾ | ਸੁ | ਖੁ | ਹੋ | S | ਇS | S | S | ਜਿ | S | ਤੁ | ਸੋ | ਹਿ | ਲੈ | S |
| ਨੀ | ਧ | ਨੀ | ਧ | ਪ | ਪ | ਨੀਨੀ | ਧਪ | ਪ | ਪ | ਪ | ਪ | ਮ̍ਮ̍ | ਗ | - | ਮ̍ |
| ਸ | ਦਾ | ਸੁ | S | ਖੁ | ਹੋ | ਇS | SS | ਮੇ | ਰੇ | ਨਿ | ਰ | ਭਉ | S | S | ਕਾ |
| ਪ | ਪ | ਪ | - | | | | | | | | | | | | |
| ਸੋ | ਹਿ | ਲਾ | S | | | | | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | - | ਗ | ਗਗ | ਮ̍ | - | ਧ | ਮ̍ਧ |
| | | | | | | | | S | S | ਜੈ | ਘਰਿ | ਕੀ | S | ਰ | ਤਿS |
| ਸੰ | - | - | - | ਨੀ | ਰੇਂ | ਸੰ | - | - | ਗੰਗੰ | ਗੰ | ਮ̍ | ਗੰ | ਰੇਂ | ਸੰ | ਸੰ |
| S | S | S | S | ਆ | ਖੀ | ਐ | S | S | ਕਰ | ਤੇ | ਕਾ | ਹੋ | S | ਇ | ਬੀ |
| ਨੀਨੀ | ਧ | ਨੀ | - | ਪ | - | ਪ | - | ਮ̍ | ਗ | ਗਗ | ਗਗ | ਮ̍ | - | ਧਧ | ਮ̍ਧ |
| ਚਾ | S | S | S | S | S | ਰੋ | S | S | S | ਤਿਤੁ | ਘਰਿ | ਗਾ | S | ਵਹੁ | SS |
| ਸੰ | - | - | - | ਨੀ | ਰੇਂ | ਸੰ | - | - | ਗੰਗੰ | ਗੰ | ਮ̍ | ਗੰ | ਰੇਂ | ਸੰ | ਸੰ |
| S | S | S | S | ਸੋ | ਹਿ | ਲਾ | S | S | ਸਿਵ | ਰਿ | ਹੁ | ਸਿ | ਰ | ਜ | ਣ |
| ਨੀ | ਧ | ਨੀ | ਧ | ਪ | ਪ | ਨੀਨੀ | ਧਪ | ਪ | ਪ | ਪ | ਪ | ਮ̍ਮ̍ | ਗ | - | ਮ̍ |
| ਸਿ | ਰ | ਜ | S | ਣ | ਹਾ | ਰੋS | SS | ਮੇ | ਰੇ | ਨਿ | ਰ | ਭਉ | S | S | ਕਾ |
| ਪ | ਪ | ਪ | - | | | | | | | | | | | | |
| ਸੋ | ਹਿ | ਲਾ | S | | | | | | | | | | | | |
| X | | | | 2 | | | | 0 | | | | 3 | | | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਭਾ. ਅਵਤਾਰ ਸਿੰਘ, ਗੁਰਚਰਨ ਸਿੰਘ ਦਿੱਲੀ

# ਰਾਗੁ ਗਉੜੀ ਪੂਰਬੀ ਦੀਪਕੀ

ਇਸ ਰਾਗ ਵਿੱਚ ਪ੍ਰਯੋਗ ਹੋਣ ਵਾਲੇ ਸੁਰ ਹਨ - ਰਿਸ਼ਭ ਕੋਮਲ, ਦੋਨੋਂ ਧੈਵਤ, ਦੋਨੋਂ ਮਧਿਅਮ ਅਤੇ ਬਾਕੀ ਸ਼ੁੱਧ। ਆਰੋਹ ਵਿੱਚ ਧੈਵਤ ਕੋਮਲ ਅਤੇ ਅਵਰੋਹ ਵਿੱਚ ਸ਼ੁੱਧ ਦੀ ਵਰਤੋਂ ਕੀਤੀ ਜਾਂਦੀ ਹੈ। ਤੀਵਰ ਮਧਿਅਮ ਨੂੰ ਆਰੋਹ ਅਤੇ ਅਵਰੋਹ ਵਿੱਚ ਸਮਾਨ ਰੂਪ ਨਾਲ ਲਿਆ ਜਾਂਦਾ ਹੈ ਪਰ ਸ਼ੁੱਧ ਮਧਿਅਮ ਨੂੰ ਕੇਵਲ ਪੂਰਬੀ ਅੰਗ ਦੁਆਰਾ ਲਿਆ ਜਾਂਦਾ ਹੈ ਜਿਵੇਂ ਮੰ ਗ, ਮ ਗ, ਮੰ ਗ ਸ। ਪੰਚਮ ਨੂੰ ਸਧਾਰਨ ਤੌਰ ਤੇ ਵਕਰ ਰਖਿਆ ਜਾਂਦਾ ਹੈ। ਜਿਵੇਂ ਮੰ ਪ, ਮੰ ਧੁ ਨੀ ਸੰ। ਕਈ ਵਿਦਵਾਨ ਪੰਚਮ ਨੂੰ ਮੰ ਪ ਧੁ ਪ, ਮੰ ਧੁ ਨੀ ਸੰ - ਇਸ ਪ੍ਰਕਾਰ ਵੀ ਲੈਂਦੇ ਹਨ। ਲੇਖਕ ਅਨੁਸਾਰ ਮੰ ਪ, ਮੰ ਧੁ ਨੀ ਸੰ ਦੀ ਸੁਰ ਸੰਗੀਤ ਵਧੇਰੇ ਉਚਿਤ ਪ੍ਰਤੀਤ ਹੁੰਦੀ ਹੈ। ਜੋ ਕਿ ਪੂਰਬੀ ਅੰਗ ਦੀ ਪ੍ਰਤੀਕ ਹੈ। ਸ਼ੜਜ ਨੂੰ ਕਈ ਵਾਰ ਵਕਰ ਰੱਖ ਕੇ ਸ, ਨ਼ੀ ਰੁ ਸ ਦੀ ਸੰਗਤੀ ਲੈਣ ਦੀ ਪ੍ਰਥਾ ਹੈ। ਅਸਲ ਵਿੱਚ ਸ਼ੜਜ, ਮਧਿਅਮ ਅਤੇ ਪੰਚਮ ਇਹ ਤਿੰਨੋ ਸੁਰ ਪੂਰਬੀ ਅੰਗ ਦੁਆਰਾ ਹੀ ਲਏ ਜਾਂਦੇ ਹਨ। ਇਸ ਰਾਗ ਦੇ ਜਿਵੇਂ ਨਾਮ ਤੋਂ ਹੀ ਪਤਾ ਚਲਦਾ ਹੈ - ਕਿ ਇਹ ਰਾਗ ਗਉੜੀ, ਪੂਰਬੀ ਅਤੇ ਦੀਪਕੀ ਤਿੰਨ ਰਾਗਾਂ ਦਾ ਮਿਸ਼ਰਨ ਹੈ। ਇਸ ਲਈ ਇਹ ਸੰਕੀਰਣ ਰਾਗ ਮੰਨਿਆ ਜਾਂਦਾ ਹੈ। ਆਰੋਹ ਵਿੱਚ ਗਉੜੀ, ਪੂਰਬੀ ਅਤੇ ਅਵਰੋਹ ਵਿੱਚ ਦੀਪਕੀ, ਪੂਰਬੀ ਅਤੇ ਗਉੜੀ ਦਾ ਮੇਲ ਹੁੰਦਾ ਹੈ। ਰੁ ਗ ਰੁ ਸ ਨ਼ੀ ਸ ਤੋਂ ਗਉੜੀ, ਮੰ ਪ ਧੁ ਪ, ਮੰ ਧੁ ਪ, ਮੰ ਧੁ ਨੀ ਸੰ, ਮੰ ਗ ਮ ਗ ਤੋਂ ਪੂਰਬੀ ਅਤੇ ਸੰ ਨੀ ਧ ਸੰ ਨੀ ਧ ਪ, ਮੰ ਗ ਸ - ਆਦਿ ਤੋਂ ਦੀਪਕੀ ਰਾਗ ਦਾ ਅੰਗ ਪ੍ਰਤੀਤ ਹੁੰਦਾ ਹੈ। ਕੁਸ਼ਲ ਗਾਇਕਾਂ ਅਤੇ ਵਾਦਕਾਂ ਨੂੰ ਇਸ ਰਾਗ ਦੇ ਗਾਇਨ ਜਾਂ ਵਾਦਨ ਸਮੇਂ ਵਿਸ਼ੇਸ਼ ਧਿਆਨ ਦੀ ਲੋੜ ਹੁੰਦੀ ਹੈ। ਇਸ ਰਾਗ ਦੇ ਨਿਆਸ ਦੇ ਸੁਰ ਵਿਸ਼ੇਸ਼ ਕਰਕੇ ਸ, ਪ ਅਤੇ ਨੀ ਮੰਨੇ ਜਾਂਦੇ ਹਨ। ਕੁਝ ਸੰਗੀਤਕਾਰ ਨਿਆਸ ਦੇ ਸੁਰ ਸ, ਗ ਪ ਅਤੇ ਨੀ ਵੀ ਮੰਨਦੇ ਹਨ। ਇਸਦਾ ਗਾਇਨ ਅਤੇ ਵਾਦਨ ਸਥਾਨ ਮੱਧ ਹੈ। ਇਹ ਪੂਰਵਾਂਗ ਪ੍ਰਧਾਨ ਰਾਗ ਹੈ। ਇਸਨੂੰ ਸ਼ਾਮ ਦਾ ਸੰਧੀ ਪ੍ਰਕਾਸ਼ ਵੀ ਕਿਹਾ ਜਾਂਦਾ ਹੈ। ਭਾਵੇਂ ਇਹ ਅਪ੍ਰਚਲਿਤ ਰਾਗ ਹੈ, ਪਰ ਇਸਦਾ ਚਲਨ ਬੜਾ ਮਧੁਰ ਪ੍ਰਤੀਤ ਹੁੰਦਾ ਹੈ।

ਇਸ ਰਾਗ ਦਾ ਉਲੇਖ ਕਿਸੇ ਵੀ ਪ੍ਰਾਚੀਨ ਗ੍ਰੰਥ ਵਿੱਚ ਨਹੀਂ ਮਿਲਦਾ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਅਜਿਹਾ ਧਾਰਮਿਕ ਗ੍ਰੰਥ ਹੈ ਜਿਸ ਵਿੱਚ ਇਸ ਮਿਸ਼ਰਿਤ ਰਾਗ ਦਾ ਵਰਨਣ ਕਰਕੇ ਗੁਰੂ ਸਾਹਿਬਾਨ ਨੇ ਭਾਰਤੀ ਸੰਗੀਤ ਨੂੰ ਇੱਕ ਨਵੇਂ ਰਾਗ ਦੀ ਬਖਸ਼ਿਸ਼ ਕੀਤੀ। ਗੁਰਮਤਿ ਸੰਗੀਤ ਵਿੱਚ ਮੌਲਿਕ ਰਾਗ ਦੀ ਸਿਰਜਣਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੋਈ। ਦੱਸ ਗੁਰੂ ਸਹਿਬਾਨਾਂ ਵਿੱਚੋਂ ਕੇਵਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਰਾਗ ਵਿੱਚ ਬਾਣੀ ਦਾ ਉਚਾਰਨ ਕੀਤਾ ਅਤੇ ਇਸਦਾ ਪ੍ਰਚਾਰ ਕੀਤਾ। ਅਜੋਕੇ ਸਮੇਂ ਇਸ ਰਾਗ ਦਾ ਸਰੂਪ ਨਿਸ਼ਚਿਤ ਹੋਣ ਕਾਰਣ ਇਸ ਰਾਗ ਨੂੰ ਅਪਣਾਉਣ ਦੇ ਯਤਨ ਕੀਤੇ ਜਾ ਰਹੇ ਹਨ। ਗੁਰੂ ਘਰ ਦੇ ਰਾਗੀ ਜੱਥਿਆਂ ਨੂੰ ਇਸ ਵਲ ਸਹਿਯੋਗ ਦੇਣ ਦੀ ਲੋੜ ਹੈ।

ਸਵਰ - ਰਿਸ਼ਭ ਕੋਮਲ, ਦੋਨੋਂ ਧੈਵਤ, ਦੋਨੋਂ ਮਧਿਅਮ, ਬਾਕੀ ਸ਼ੁੱਧ

ਆਰੋਹ - ਸ, ਰੁੇ ਗ ਰੁੇ, ਮ̍ ਪ ਧੁ ਪ, ਮ̍ ਧੁ ਨੀ ਸਂ।

ਅਵਰੋਹ - ਸਂ ਨੀ ਧ, ਸਂ ਨੀ ਧ ਪ ਮ̍ ਗ, ਮ ਗ, ਮ̍ ਗ ਸ, ਰੁੇ ਗ ਰੁੇ, ਸ ਨ਼ੀ ਸ।

ਮੁੱਖ ਅੰਗ - ਮ̍ ਧੁ ਪ, ਨੀ ਧ ਪ ਮ̍ ਗ - ਸ, ਰੁੇ ਗ ਰੁੇ ਸ ਨ਼ੀ, ਸ।

ਵਾਦੀ - ਪੰਚਮ

ਸੰਵਾਦੀ - ਸ਼ੜਜ

ਜਾਤੀ - ਸੰਪੂਰਨ-ਸੰਪੂਰਨ

ਸਮਾਂ - ਸ਼ਾਮ ਦਾ ਸੰਧੀ ਪ੍ਰਕਾਸ਼

ਸੁਰ ਵਿਸਥਾਰ-

੧. ਸ, ਰੁੇ ਗ ਰੁੇ ਸ ਨ਼ੀ, ਸ, ਸ ਨ਼ੀ ਧ਼ ਪ਼, ਮ਼̍ ਧ਼ ਨ਼ੀ ਸ, ਨ਼ੀ ਰੁੇ ਸ, ਰੁੇ ਗ ਰੁੇ ਸ, ਰੁੇ ਗ ਮ̍ ਗ ਸ, ਰੁੇ ਗ ਰੁੇ ਸ ਨ਼ੀ, ਸ।

੨. ਸ, ਨ਼ੀ ਰੁੇ ਸ, ਰੁੇ ਗ ਮ̍ ਪ, ਰੁੇ ਗ ਰੁੇ, ਮ̍ ਪ ਧੁ ਪ, ਮ̍ ਧੁ ਨੀ ਸਂ, ਨੀ ਰੁੇਂ ਸਂ, ਸਂ ਨੀ ਧ ਸਂ ਨੀ ਧ ਪ, ਮ̍ ਧੁ ਪ, ਨੀ ਧ ਪ ਮ̍ ਗ - ਮ ਗ - ਮ̍ ਗ ਸ, ਰੁੇ ਗ ਰੁੇ ਸ ਨ਼ੀ, ਸ।

੩. ਪ, ਮ̍ ਧੁ ਪ, ਮ̍ ਧੁ ਨੀ ਸਂ ਨੀ ਧ ਸਂ ਨੀ ਧ ਪ, ਮ̍ ਧੁ ਨੀ ਸਂ, ਨੀ ਰੁੇਂ ਸਂ, ਰੁੇਂ ਗਂ ਰੁੇਂ ਸਂ, ਰੁੇਂ ਗਂ ਰੁੇਂ, ਮ̍ ਗਂ ਸਂ, ਸਂ ਨੀ ਧ ਸਂ ਨੀ ਧ ਪ, ਮ̍ ਧੁ ਪ, ਮ̍ ਧੁ ਨੀ ਸਂ ਰੁੇਂ ਸਂ ਨੀ, ਨੀ ਧ ਪ, ਧ ਪ ਮ̍ ਗ - ਮ ਗ - ਮ̍ ਗ ਸ, ਰੁੇ ਗ ਰੁੇ ਸ ਨ਼ੀ, ਸ।

## ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ (੧੨)
## ੴ ਸਤਿਗੁਰ ਪ੍ਰਸਾਦਿ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥ ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥ ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥੧॥ਰਹਾਉ॥ ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥ ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥੨॥ ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥ ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥ ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥੪॥੧॥

# ਰਾਗੁ ਗਉੜੀ ਪੂਰਬੀ ਦੀਪਕੀ

**ਸਥਾਈ** — ਤਾਲ ਸੂਲਫਾਖਤਾ

| | | | | | | | | | |
|---|---|---|---|---|---|---|---|---|---|
| | | | | | | | | ਮ | ਧੁ |
| | | | | | | | | ਝੂ | ਮ |
| ਪ | - | ਪ | - | ਮ | - | ਗ | - | ਮ | ਧੁ |
| ਗਾ | s | ਵਹੁ | s | s | s | s | s | ਝੂ | ਮ |
| ਪ | - | ਪ | - | ਮ | ਗ | - | - | ਸ | ਸ |
| ਗਾ | s | ਵਹੁ | s | ਮੇ | ਰੇ | s | s | ਨਿ | ਰ |
| ਨ਼ੀ | ਨ਼ੀ | ਨ਼ੀ | ਪ | ਮ | - | ਮ | ਗ | - | - |
| ਭਉ | s | ਕਾ | s | ਸੋ | s | ਹਿ | ਲਾ | s | s |
| - | ਮ | ਮ | ਧੁ | ਮਧੁ | ਨੀਸਂ | - | - | - | ਸਂ |
| s | ਹਉ | ਵਾ | ਰੀ | ਜਾs | ss | s | s | s | ੳ |
| ਨੀ | ਧ | ਨੀ | ਸਂ | ਨੀ | -ਧ | ਪ | - | ਮ | ਗ |
| ਜਿ | ਝੂ | ਸੋ | ਹਿ | ਲੈ | ss | s | s | s | s |
| ਪ | ਮ | ਗ | ਮ | ਗ | - | - | - | - | ਗ |
| ਸ | ਦਾ | ਸੁ | ਖੁ | ਹੋ | s | s | s | s | ਇ |
| ਨ਼ੀ | ਰੇ | ਗ | ਰੇ | ਗ | ਰੇ | ਸ | - | | |
| ਸ | ਦਾ | ਸੁ | ਖੁ | ਹੋ | s | ਇ | s | | |
| X | | 0 | | 2 | | 3 | | 0 | |

**ਅੰਤਰਾ**

| | | | | | | | | | |
|---|---|---|---|---|---|---|---|---|---|
| ਗ | ਗ | ਮ | ਧੁ | ਮਧ | ਨੀਸਂ | ਸਂ | ਸਂ | - | - |
| ਜੈ | s | ਘ | ਰਿ | ਕੀs | ss | ਰ | ਤਿ | s | s |
| ਸਂ | - | - | ਨੀ | ਰੇਂ | - | - | ਸਂ | - | - |
| ਆ | s | s | ਖੀ | ਐ | s | s | s | s | s |
| ਸਂਸਂ | ਰੇਂ | ਗਂ | ਰੇਂ | ਨੀ | - | ਸਂ | - | - | - |
| ਕਰ | ਤੇ | s | ਕਾ | ਹੋ | s | ਇ | s | s | s |
| ਨੀ | ਧ | ਸਂਰੇਂ | ਨੀਸਂ | ਨੀ | -ਧ | ਮ | ਪ | - | - |
| ਬੀ | ਚਾ | ss | ss | ਰੋ | ss | s | s | s | s |
| ਨੀ | ਧ | ਨੀ | ਸਂ | ਨੀ | -ਧ | ਮ | ਪ | - | - |
| ਤਿ | ਝੂ | ਘ | ਰਿ | ਗਾ | ss | ਵਹੁ | s | s | s |
| ਪ | ਮ | ਗ | ਮ | ਗ | - | - | - | - | - |
| ਸੋ | s | s | ਹਿ | ਲਾ | s | s | s | s | s |
| ਨ਼ੀ | ਰੇ | ਗ | ਰੇ | ਮ | ਮ | ਪ | ਪ | - | - |
| ਸ਼ਿ | ਵ | ਰਿ | ਹੁ | ਸਿ | ਰ | ਜ | ਣ | s | s |
| ਮਧੁ | ਨੀਸਂ | ਨੀਧ | ਪਮ | ਗਮ | ਗ | - | - | ਮ | ਧੁ |
| ਹਾs | ss | ss | ss | ਰੋs | s | s | s | ਝੂ | ਮ |
| X | | 0 | | 2 | | 3 | | 0 | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਡਾ. ਗੁਰਨਾਮ ਸਿੰਘ, ਪਟਿਆਲਾ

# ਰਾਗੁ ਗਉੜੀ ਪੂਰਬੀ

ਇਸ ਰਾਗ ਵਿੱਚ ਪ੍ਰਯੋਗ ਹੋਣ ਵਾਲੇ ਸੁਰ ਹਨ ਰਿਸ਼ਭ, ਧੈਵਤ ਕੋਮਲ, ਦੋਨੋਂ ਮਧਿਅਮ, ਬਾਕੀ ਸ਼ੁਧ। ਇਸਦੇ ਆਰੋਹ ਵਿੱਚ ਸ ਨੂੰ ਵਕਰ ਅਤੇ ਕੋਮਲ ਧੈਵਤ ਨੂੰ ਵਕਰ ਜਾਂ ਵਰਜਿਤ ਰੱਖਿਆ ਜਾਂਦਾ ਹੈ। ਅਵਰੋਹ ਵਿੱਚ ਕਈ ਵਾਰ ਪੂਰਬੀ ਅੰਗ ਅਨੁਸਾਰ ਸੰ ਰੇ਼ੰ ਨੀ ਧ਼ ਪ, ਇਸ ਪ੍ਰਕਾਰ ਸੁਰ ਸੰਗਤੀ ਲਈ ਜਾਂਦੀ ਹੈ। ਕੁਝ ਗਾਇਕ ਅਤੇ ਵਾਦਕ ਅਵਰੋਹ ਵਿੱਚ ਸੰ ਨੀ ਧ਼ ਪ ਸੁਰ ਸਮੂਹ ਦੀ ਵਰਤੋਂ ਕਰਦੇ ਹਨ। ਲੇਖਕ ਅਨੁਸਾਰ ਪਹਿਲਾ ਮੱਤ ਅਧਿਕ ਉਚਿਤ ਹੈ। ਦੋਵੇਂ ਮਧਿਅਮਾਂ ਦਾ ਪ੍ਰਯੋਗ ਇਸ ਰਾਗ ਵਿੱਚ ਪੂਰਬੀ ਰਾਗ ਅਨੁਸਾਰ ਕੀਤਾ ਜਾਂਦਾ ਹੈ ਜਿਵੇਂ ਪ ਮ̍ ਗ, ਮ ਗ ਮ̍ ਗ, ਰੇ਼ ਸ। ਆਰੋਹ ਅਤੇ ਅਵਰੋਹ ਵਿੱਚ ਮਧਿਅਮ ਤੀਵਰ ਦਾ ਪਰ ਸ਼ੁਧ ਮਧਿਅਮ ਦਾ ਪ੍ਰਯੋਗ ਕੇਵਲ ਪ ਮ̍ ਗ, ਮ ਗ ਇਸ ਸੁਰ ਸੰਗਤੀ ਦੁਆਰਾ ਹੀ ਕੀਤਾ ਜਾਂਦਾ ਹੈ। ਇਸ ਰਾਗ ਦਾ ਗਾਇਨ ਅਤੇ ਵਾਦਨ ਸਥਾਨ ਮੱਧ ਹੈ। ਕੇਵਲ ਪੂਰਵਾਂਗ ਵਿੱਚ ਹੀ ਇਸ ਰਾਗ ਦਾ ਸਰੂਪ ਨਿਖਰਦਾ ਹੈ। ਰੇ਼ ਗ ਰੇ਼ ਸ ਨ਼ੀ, ਨ਼ੀ ਧ਼ ਸ ਨ਼ੀ, ਧ਼ ਨ਼ੀ ਸ ਧ਼ ਸ ਨ਼ੀ – ਸੁਰ ਸਮੂਹ ਗਉੜੀ ਅੰਗ ਦੇ ਪ੍ਰਤੀਕ ਹਨ। ਇਨ੍ਹਾਂ ਸੁਰ ਸੰਗਤੀਆਂ ਦਾ ਪ੍ਰਯੋਗ ਕਰਨ ਨਾਲ ਇਹ ਰਾਗ ਪੂਰਬੀ ਅਤੇ ਹੋਰ ਰਾਗਾਂ ਤੋਂ ਭਿੰਨ ਹੋ ਜਾਂਦਾ ਹੈ। ਉਤਰਾਂਗ ਵਿੱਚ ਮ̍ ਧ਼ ਨੀ ਸੰ ਸੁਰ ਸੰਗਤੀ ਕੁਝ ਸੰਗੀਤਕਾਰ ਲੈ ਲੈਂਦੇ ਹਨ ਪਰ ਮ̍ ਧ਼ ਪ, ਮ̍ ਪ ਨੀ ਸੰ – ਇਸ ਪ੍ਰਕਾਰ ਸੁਰ ਲੈਣੇ ਵਧੇਰੇ ਉਚਿਤ ਅਤੇ ਰਾਗ ਵਾਚਕ ਹਨ। ਇਸ ਰਾਗ ਦੇ ਨਿਆਸ ਦੇ ਸੁਰ ਸ, ਰੇ਼, ਗ, ਪ ਅਤੇ ਨੀ ਹਨ। ਵਿਸ਼ੇਸ਼ ਧਿਆਨਯੋਗ ਗੱਲ ਇਹ ਹੈ ਕਿ ਦੋਨਾਂ ਮਧਿਅਮਾਂ ਦਾ ਪ੍ਰਯੋਗ ਬੜੀ ਸਾਵਧਾਨੀ ਨਾਲ ਕੀਤਾ ਜਾਂਦਾ ਹੈ। ਪ ਮ̍ ਗ, ਮ ਗ, ਗ, ਪ ਮ̍ ਪ ਗ ਮ ਗ, ਆਦਿ ਸੁਰ ਪੂਰਬੀ ਅਤੇ ਬਿਹਾਗ ਰਾਗਾਂ ਵਿੱਚ ਲਏ ਜਾਂਦੇ ਹਨ। ਪ ਮ̍ ਗ ਮ ਗ, ਪ ਮ̍ ਪ ਗ ਮ ਗ – ਆਦਿ ਤੋਂ ਬਿਹਾਗ ਅਤੇ ਪ ਮ̍ ਗ, ਮ ਗ, ਪ ਮ̍ ਪ ਗ, ਮ ਗ ਆਦਿ ਤੋਂ ਪੂਰਬੀ ਰਾਗ ਪ੍ਰਤੀਤ ਹੋਵੇਗਾ। ਭਾਵ 'ਗ' ਤੇ ਨਿਆਸ ਕਰਕੇ 'ਮ' ਲੈਣ ਨਾਲ ਪੂਰਬੀ ਦਾ ਅਤੇ ਗ ਮ ਗ ਇਕੱਠਾ ਲੈਣ ਨਾਲ ਬਿਹਾਗ ਰਾਗ ਦਾ ਸੰਕੇਤ ਹੁੰਦਾ ਹੈ।

ਪ੍ਰਾਚੀਨ ਗ੍ਰੰਥਾਂ ਵਿੱਚ ਇਸ ਰਾਗ ਬਾਰੇ ਕੋਈ ਉਲੇਖ ਨਹੀਂ ਮਿਲਦਾ। ਗਉੜੀ ਅਤੇ ਪੂਰਬੀ ਦੋਵੇਂ ਵੱਖ-ਵੱਖ ਰਾਗ ਹਨ। ਜੋ ਪ੍ਰਾਚੀਨ ਸਮੇਂ ਤੋਂ ਪ੍ਰਚਾਰ ਵਿੱਚ ਚਲੇ ਆ ਰਹੇ ਹਨ। ਗਉੜੀ ਪੂਰਬੀ ਰਾਗ ਸੁਭਾਵਕ ਤੌਰ ਤੇ ਦੋਨਾਂ ਰਾਗਾਂ ਦਾ ਮਿਸ਼ਰਤ ਰੂਪ ਹੈ। ਕੁਸ਼ਲ ਗਾਇਕ ਅਤੇ ਵਾਦਕ ਦੋਨਾਂ ਰਾਗਾਂ ਦੀਆਂ ਵਿਸ਼ੇਸ਼ ਸੁਰ ਸੰਗਤੀਆਂ ਨੂੰ ਇਸ ਪ੍ਰਕਾਰ ਵਰਤਦੇ ਹਨ ਕਿ ਗਉੜੀ ਪੂਰਬੀ ਦਾ ਆਪਣਾ ਵੱਖ ਰੂਪ ਨਿਖਰ ਆਉਂਦਾ ਹੈ। ਅਜੋਕੇ ਸਮੇਂ ਭਾਰਤੀ ਸੰਗੀਤ ਵਿੱਚ ਇਹ ਰਾਗ ਪ੍ਰਚਲਿਤ ਨਹੀਂ ਹੈ। ਇਹ ਰਾਗ ਕੇਵਲ ਗੁਰਮਤਿ ਸੰਗੀਤ ਵਿੱਚ ਹੀ ਪ੍ਰਚਾਰ ਵਿੱਚ ਹੈ। ਇਹ ਵੀ ਕਿਹਾ ਜਾ ਸਕਦਾ ਹੈ ਕਿ ਇਸ ਰਾਗ ਦਾ ਅਵਿਸ਼ਕਾਰ ਗੁਰੂ ਸਾਹਿਬਾਨ ਦੁਆਰਾ ਹੋਇਆ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਮਿਸ਼ਰਤ ਰਾਗ ਵਿੱਚ ਗੁਰਬਾਣੀ ਦੇ ਅਨੇਕ ਸ਼ਬਦ ਦਰਜ ਹਨ।

ਸਵਰ - ਰਿਸ਼ਭ, ਧੈਵਤ ਕੋਮਲ, ਦੋਨੋਂ ਮਧਿਅਮ, ਬਾਕੀ ਸ਼ੁੱਧ

ਆਰੋਹ - ਸ, ਰੇ ਗ ਰੇ, ਗ ਮੰ ਪ ਧੁ ਪ, ਨੀ ਸਂ।

ਅਵਰੋਹ - ਸਂ ਨੀ ਧੁ ਪ, ਮੰ ਗ, ਮ ਗ, ਮੰ ਗ ਰੇ, ਨ਼ੀ ਰੇ ਸ।

ਮੁੱਖ ਅੰਗ - ਪ ਮੰ ਗ, ਮ ਗ, ਮੰ ਗ ਰੇ ਸ, ਨ਼ੀ ਧ਼ ਸ ਨ਼ੀ, ਰੇ ਸ।

ਥਾਟ - ਪੂਰਵੀ

ਵਾਦੀ - ਰਿਸ਼ਭ

ਸੰਵਾਦੀ - ਪੰਚਮ

ਜਾਤੀ - ਵਕਰ-ਸੰਪੂਰਨ

ਸਮਾਂ - ਰਾਤ ਦਾ ਪਹਿਲਾ ਪਹਿਰ

ਸੁਰ ਵਿਸਥਾਰ-

੧. ਸ, ਨ਼ੀ ਰੇ ਸ, ਰੇ ਨ਼ੀ ਧ਼ ਸ ਨ਼ੀ, ਨ਼ੀ ਸ ਨ਼ੀ ਧ਼ ਨ਼ੀ, ਰੇ ਨ਼ੀ ਧ਼ ਪ਼ ਮੰ਼ ਧ਼ ਨ਼ੀ, ਨ਼ੀ ਧ਼ ਸ ਨ਼ੀ, ਨ਼ੀ ਰੇ ਸ।

੨. ਸ, ਨ਼ੀ ਰੇ ਗ, ਗ ਮੰ ਗ ਰੇ, ਰੇ ਗ ਮੰ ਪ, ਮੰ ਧੁ ਪ ਮੰ ਗ, ਮ ਗ, ਗ ਮੰ ਪ ਮੰ ਧੁ ਪ, ਮੰ ਪ ਨੀ ਧੁ ਪ, ਮੰ ਧੁ ਨੀ ਧੁ ਪ, ਮੰ ਧੁ ਪ, ਮੰ ਗ, ਮ ਗ, ਮੰ ਗ ਰੇ, ਰੇ ਗ ਰੇ, ਨ਼ੀ ਰੇ ਸ।

੩. ਪ, ਮੰ ਗ ਮੰ ਧੁ ਪ, ਮੰ ਧੁ ਪ ਮੰ ਪ ਨੀ, ਸਂ ਨੀ ਰੇਂ ਸਂ, ਨੀ ਰੇਂ ਗ ਰੇਂ ਗਂ ਰੇਂ, ਨੀ ਰੇਂ ਸਂ, ਨੀ ਸਂ ਧੁ ਸਂ ਨੀ, ਸਂ, ਰੇਂ ਨੀ ਧੁ ਪ, ਮੰ ਧੁ ਨੀ ਧੁ ਪ, ਪ ਧੁ ਮੰ ਪ ਮੰ ਗ, ਮ ਗ, ਰੇ ਗ ਮੰ ਪ ਮੰ ਗ ਰੇ, ਰੇ ਗ ਰੇ ਸ, ਨ਼ੀ ਸ ਧ਼ ਸ ਨ਼ੀ, ਨ਼ੀ ਰੇ ਸ।

## ਰਾਗੁ ਗਉੜੀ ਪੂਰਬੀ ਮਹਲਾ ੫
## ੧ੴ ਸਤਿਗੁਰ ਪ੍ਰਸਾਦਿ॥ (੨੦੪)

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ॥੧॥ਰਹਾਉ॥ ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥੧॥ ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ॥੨॥ ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ॥੪॥੧॥੧੧੮॥

# ਰਾਗੁ ਗਉੜੀ ਪੂਰਬੀ

ਏਕ ਤਾਲ (ਦਰੁੱਤ ਲੈਅ)

**ਸਥਾਈ**

| | | | | | | | | | | | |
|---|---|---|---|---|---|---|---|---|---|---|---|
| ਪਧੁ | ਮੰਪ | ਮੰ | ਗ | ਮ | ਗ | ਮੰ | ਗ | ਰੁੇ | ਸ | - | ਸ |
| ਕS | ਵS | ਨ | ਗੁ | S | ਨ | ਪ੍ਰਾ | S | ਨ | ਪ | S | ਤਿ |
| ਸਰੁੇ | ਨ਼ੀਸ | ਨ਼ੀ | - | ਰੁੇ | ਗ | - | ਰੁੇ | ਗ | ਰੁੇ | ਸ | - |
| ਮਿS | ਲਉ | ਮੇ | S | ਰੀ | ਮਾ | S | S | S | ਈ | S | S |
| ਸਰੁੇ | ਨ਼ੀਸ | ਨ਼ੀ | - | ਰੁੇ | ਗਗ | ਰੁੇਸ | ਗਮੰ | ਪ- | ਮੰਗ | ਮੰਗ | ਰੁੇਸ |
| ਮਿS | ਲਉ | ਮੇ | S | ਰੀ | ਮਾS | SS | SS | SS | SS | SS | ਈS |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮੰ | ਗ | ਮੰ | - | ਧੁ | ਮੰਪ | ਨੀਸਂ | ਸਂ | ਸਂ | ਨੀ | ਰੁੇਂ | ਸਂ |
| ਰੂ | ਪ | ਹੀ | S | ਨ | ਬੁS | ਧਿS | ਬ | ਲ | ਹੀ | S | ਨੀ |
| ਨੀ | ਰੁੇਂ | ਗਂ | ਰੁੇਂ | ਸਂਰੁੇਂ | ਨੀਸਂ | ਨੀ | ਧੁ | ਧੁ | ਸਂ | ਨੀ | - |
| ਮੋ | ਹਿ | ਪ | ਰ | ਦੇS | SS | S | S | ਸ | S | ਨਿ | S |
| ਪ | - | ਮੰ | ਗ | ਮੰ | ਪ | ਨੀਨੀ | ਧੁਪ | ਮੰਪ | ਮੰਗ | ਮੰਗ | ਰੁੇਸ |
| ਦੂ | S | ਰ | ਤੇ | ਆ | S | SS | SS | SS | SS | SS | ਈS |
| X | | 0 | | 2 | | 0 | | 3 | | 4 | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਪ੍ਰਿੰ. ਸ਼ਮਸ਼ੇਰ ਸਿੰਘ ਕਰੀਰ

# ਰਾਗੁ ਗਉੜੀ ਮਾਝ

ਗੁਰਮਤਿ ਸੰਗੀਤ ਦੇ ਇਸ ਮੌਲਿਕ ਰਾਗ ਵਿੱਚ ਸ਼ੜਜ, ਪੰਚਮ ਤੋਂ ਬਿਨਾਂ ਦੋਵੇਂ ਰਿਸ਼ਭ ਦੋਵੇਂ ਗੰਧਾਰ, ਦੋਵੇਂ ਮਧਿਅਮ, ਦੋਵੇਂ ਧੈਵਤ ਅਤੇ ਦੋਵੇਂ ਨਿਸ਼ਾਦ ਦਾ ਪ੍ਰਯੋਗ ਹੁੰਦਾ ਹੈ। ਇਹ ਇੱਕ ਨਿਵੇਕਲਾ ਰਾਗ ਹੈ ਜਿਸ ਵਿੱਚ ਸ਼ੜਜ ਅਤੇ ਪੰਚਮ ਤੋਂ ਬਿਨਾਂ ਹਰ ਸੁਰ ਦੇ ਦੋਵੇਂ ਰੂਪ ਵਰਤੇ ਜਾਂਦੇ ਹਨ, ਭਾਵ ਇਹ ਇੱਕ ਅਜਿਹਾ ਰਾਗ ਹੈ ਜਿਸ ਵਿੱਚ 12 ਸੁਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸਾਧਾਰਨ ਤੌਰ ਤੇ ਆਰੋਹ ਵਿੱਚ ਰਿਸ਼ਭ ਕੋਮਲ, ਗੰਧਾਰ ਸ਼ੁੱਧ, ਮਧਿਅਮ ਤੀਵਰ, ਧੈਵਤ ਕੋਮਲ ਅਤੇ ਨਿਸ਼ਾਦ ਸ਼ੁੱਧ ਲਿਆ ਜਾਂਦਾ ਹੈ। ਅਵਰੋਹ ਵਿੱਚ ਕੋਮਲ ਨਿਸ਼ਾਦ, ਸ਼ੁੱਧ ਧੈਵਤ, ਕੋਮਲ ਗੰਧਾਰ ਅਤੇ ਸ਼ੁੱਧ ਰਿਸ਼ਭ ਨੂੰ ਵਿਸ਼ੇਸ਼ ਢੰਗ ਦੁਆਰਾ ਲਿਆ ਜਾਂਦਾ ਹੈ। ਵਿਦਵਾਨਾਂ ਅਨੁਸਾਰ ਸੁਰਾਂ ਨੂੰ ਵਕਰ ਰੂਪ ਦੁਆਰਾ ਲੈ ਕੇ ਹੀ ਇਸ ਰਾਗ ਦੇ ਸਰੂਪ ਨੂੰ ਸਪੱਸ਼ਟ ਕੀਤਾ ਜਾ ਸਕਦਾ ਹੈ। ਇਸ ਰਾਗ ਵਿੱਚ ਮੁੱਖ ਦੋ ਰਾਗਾਂ ਗਉੜੀ ਅਤੇ ਮਾਝ ਦਾ ਮਿਸ਼ਰਨ ਹੈ। ਕੁਝ ਸੰਗੀਤਕਾਰਾਂ ਅਨੁਸਾਰ ਇਸ ਤੋਂ ਬਿਨਾਂ ਦੇਸੀ, ਕਾਫੀ, ਮਾਲ ਗੂੰਜੀ, ਜੈਜਾਵੰਤੀ ਆਦਿ ਰਾਗਾਂ ਦੀ ਛਾਇਆ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। ਉਦਾਹਰਣ ਦੇ ਤੌਰ ਤੇ ਸ ਰੇ ਗ ਰੇ ਸ ਨ਼ੀ, ਸ ਤੋਂ ਗਉੜੀ, ਰੇ ਪ ਗੁ, ਰੇ ਗੁ ਸ ਰੇ ਤੋਂ ਦੇਸੀ, ਸੰ ਨ਼ੀ ਧ ਪ ਤੋਂ ਕਾਫ਼ੀ, ਧ ਮ ਗ ਮ ਰੇ, ਰੇ ਗੁ ਤੋਂ ਜੈਜਾਵੰਤੀ ਅਤੇ ਧ ਮ ਗ ਮ ਰੇ, ਪ ਗੁ ਰੇ ਤੋਂ ਮਾਲ ਗੂੰਜੀ ਦੀ ਛਾਇਆ ਪ੍ਰਤੀਤ ਹੁੰਦੀ ਹੈ। ਮਾਝ ਰਾਗ ਦੀ ਸੁਰ ਸੰਗਤੀ ਇਸ ਰਾਗ ਵਿੱਚ - ਰੇ ਪ, ਗੁ ਰੇ ਗੁ ਸ ਰੇ ਨ਼ੀ ਸ - ਇਸ ਪ੍ਰਕਾਰ ਮੰਨੀ ਜਾਂਦੀ ਹੈ। ਇਸ ਰਾਗ ਦੇ ਨਿਆਸ ਦੇ ਸੁਰ ਸ, ਰੇ, ਪ ਅਤੇ ਸ਼ੁਧ ਰੇ ਹਨ। ਇਹ ਮੱਧ ਪ੍ਰਧਾਨ ਰਾਗ ਹੈ। ਮੰਦਰ ਸਪਤਕ ਵਿੱਚ ਇਸ ਰਾਗ ਦਾ ਵਿਸਥਾਰ ਨਹੀਂ ਕੀਤਾ ਜਾਂਦਾ। ਰੇ ਪ ਸੁਰ ਸੰਗਤੀ ਵਿਸ਼ੇਸ਼ ਤੌਰ ਤੇ ਲੈਣ ਦੀ ਪ੍ਰਥਾ ਹੈ। ਵੇਖਣ ਵਿਚ ਇਹ ਕਠਿਨ ਜ਼ਰੂਰ ਲਗਦਾ ਹੈ ਪਰ ਜੇਕਰ ਇਸ ਦੀਆਂ ਸੁਰ ਸੰਗਤੀਆਂ ਨੂੰ ਵਿਸ਼ੇਸ਼ ਢੰਗ ਨਾਲ ਲਿਆ ਜਾਵੇ ਤਾਂ ਇਹ ਰਾਗ ਅਨੰਦਮਈ ਅਤੇ ਪ੍ਰਭਾਵਸ਼ਾਲੀ ਪ੍ਰਤੀਤ ਹੁੰਦਾ ਹੈ। ਇਸ ਰਾਗ ਦਾ ਪ੍ਰਚਾਰ ਬਹੁਤ ਘੱਟ ਹੈ ਪਰ ਪ੍ਰਸਿੱਧ ਗਾਇਕ ਅਤੇ ਵਾਦਕ ਇਸ ਰਾਗ ਨੂੰ ਲੋਕ ਪ੍ਰਿਯ ਬਨਾਉਣ ਲਈ ਯਤਨਸ਼ੀਲ ਹਨ।

ਪ੍ਰਾਚੀਨ ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦਾ ਕੋਈ ਉਲੇਖ ਨਹੀਂ ਮਿਲਦਾ। ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਇੱਕ ਮੌਲਿਕ ਰਾਗ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ 'ਮਾਝ' ਇੱਕ ਲੋਕ ਧੁਨ ਹੈ ਜੋ ਕੇਵਲ ਪੰਜਾਬ ਦੇ ਮਾਝੇ ਖੇਤਰ ਵਿਚ ਪ੍ਰਚਲਿਤ ਹੈ। ਇਸ ਧੁਨ ਨੂੰ ਗਉੜੀ ਰਾਗ ਨਾਲ ਜੋੜ ਕੇ ਇਕ ਨਵੇਂ ਰਾਗ ਦੀ ਸਿਰਜਨਾ ਹੋਈ ਜੋ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੀ ਦਰਜ ਹੈ। ਗੁਰਮਤਿ ਸੰਗੀਤ ਦੀ ਭਾਰਤੀ ਸੰਗੀਤ ਨੂੰ ਇਹ ਇੱਕ ਨਵੀਨਤਮ ਦੇਣ ਸਵੀਕਾਰ ਕੀਤੀ ਜਾਂਦੀ ਹੈ। ਮਾਝ ਅਤੇ ਗਉੜੀ ਦੋਵੇਂ ਵੱਖ-ਵੱਖ ਰਾਗ ਮੰਨੇ ਜਾਂਦੇ ਹਨ। ਮਾਝ ਰਾਗ ਵਿੱਚ ਦੋਵੇਂ ਗੰਧਾਰ, ਦੋਵੇਂ ਨਿਸ਼ਾਦ ਬਾਕੀ ਸ਼ੁੱਧ ਸੁਰ ਹੁੰਦੇ ਹਨ। ਗਉੜੀ ਭੈਰਵ

ਅੰਗ ਦਾ ਰਾਗ ਹੈ। ਇਸ ਵਿੱਚ ਰੇ ਧ ਕੋਮਲ ਬਾਕੀ ਸ਼ੁਧ ਸੁਰ ਲੱਗਦੇ ਹਨ। ਰੇ ਗ ਰੇ ਸ ਨ਼ੀ, ਸ, ਨ਼ੀ ਸ ਧ਼ ਸ ਨ਼ੀ, ਆਦਿ ਸੁਰ ਗਉੜੀ ਅੰਗ ਦੇ ਪ੍ਰਤੀਕ ਹਨ। ਗਉੜੀ ਅਤੇ ਮਾਝ ਰਾਗਾਂ ਦਾ ਮਿਸ਼ਰਤ ਰੂਪ ਹੀ ਗਉੜੀ ਮਾਝ ਅਖਵਾਉਂਦਾ ਹੈ। ਪਰ ਗਉੜੀ ਦੇ ਵਿਸ਼ੇਸ਼ ਅੰਗ ਨੂੰ ਇਸ ਰਾਗ ਵਿੱਚ ਘੱਟ ਹੀ ਪ੍ਰਯੋਗ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਰਾਗ ਨੂੰ ਕੇਵਲ ਗੁਰੂ ਰਾਮਦਾਸ ਜੀ ਨੇ ਅਪਣਾਇਆ ਅਤੇ ਇਸ ਵਿੱਚ ਰੱਬੀ (ਪ੍ਰਮਾਤਮਾ ਦੀ) ਬਾਣੀ ਦਾ ਉਚਾਰਣ ਕੀਤਾ।

| | | |
|---|---|---|
| ਸਵਰ | - | ਦੋਨੋਂ ਰਿਸ਼ਭ, ਦੋਨੋਂ ਗੰਧਾਰ, ਦੋਨੋਂ ਧੈਵਤ, ਦੋਨੋਂ ਮਧਿਅਮ, ਦੋਨੋਂ ਨਿਸ਼ਾਦ |
| ਆਰੋਹ | - | ਸ, ਰੇ ਗ ਰੇ, ਮੰ ਪ ਧੁ ਪ, ਨੀ ਸੰ। |
| ਅਵਰੋਹ | - | ਸੰ ਨੁੀ ਧ ਪ, ਧ ਮ ਗ ਮ, ਰੇ ਪ ਗੁ, ਰੇ ਗੁ ਸ ਰੇ ਨ਼ੀ, ਸ। |
| ਮੁੱਖ ਅੰਗ | - | ਸ, ਰੇ ਗ ਮੰ ਪ, ਧੁ ਪ ਮ ਗ, ਨੁੀ ਧ ਪ ਮ ਗ ਮ ਰੇ ਪ ਗੁ ਰੇ, ਸ ਰੇ ਨ਼ੀ ਸ। |
| ਵਾਦੀ | - | ਪੰਚਮ |
| ਸੰਵਾਦੀ | - | ਸ਼ੜਜ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਸ਼ਾਮ (ਰਾਤ ਦਾ ਪਹਿਲਾ ਪਹਿਰ) |

ਸੁਰ ਵਿਸਥਾਰ-

੧. ਸ, ਨ਼ੀ ਸ ਰੇ ਸ, ਰੇ ਗ ਰੇ, ਸ ਨ਼ੀ ਸ, ਨੁ਼ੀ ਧ਼ ਪ਼, ਮ਼ੰ ਧ਼ੁ ਪ਼, ਪ਼ ਨ਼ੀ ਸ, ਰੇ ਗ ਰੇ ਮੰ ਪ ਧੁ ਪ, ਧ ਮ ਗ ਮ ਰੇ, ਰੇ ਪ ਗੁ ਰੇ, ਰੇ ਗੁ ਸ ਰੇ ਨ਼ੀ ਸ।

੨. ਸ, ਰੇ ਗ ਰੇ, ਸ ਰੇ ਨ਼ੀ ਸ ਨ਼ੀ, ਸ ਰੇ ਗ ਰੇ, ਮੰ ਪ, ਮੰ ਪ ਧੁ ਪ, ਨੀ ਸੰ, ਸੰ ਨੁੀ ਧ ਪ, ਮੰ ਪ ਮੰ ਧੁ ਪ, ਨੁੀ ਧ ਪ, ਧ ਮ ਗ ਮ, ਰੇ ਪ ਗੁ ਰੇ, ਰੇ ਗੁ ਰੇ ਗੁ ਸ ਰੇ ਨ਼ੀ ਸ।

੩. ਪ, ਮੰ ਧੁ ਪ, ਮੰ ਪ ਨੀ ਸੰ, ਸੰ ਰੇਂ ਨੀ ਸੰ ਨੀ, ਸੰ ਰੇਂ ਸੰ, ਰੇਂ ਗੰ ਰੇਂ ਸ, ਨੀ ਸੰ ਰੇਂ ਸੰ, ਰੇਂ ਗੰ ਰੇਂ ਮੰ ਪੰ, ਪੰ ਗੁੰ ਰੇਂ ਗੁੰ ਸੰ, ਸੰ ਨੁੀ ਧ ਪ, ਮੰ ਪ ਧੁ ਪ, ਨੀ ਸੰ, ਸੰ ਨੁੀ ਧ ਪ, ਧ ਮ ਗ ਮ, ਰੇ ਪ ਗੁ, ਰੇ ਗੁ ਸ ਰੇ ਨ਼ੀ ਸ।

## ਗਉੜੀ ਮਹਲਾ ੫ ਮਾਂਝ॥ (੨੧੮)

ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ॥ ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ॥੧॥ਰਹਾਉ॥ ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ॥ ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥ ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥ ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ॥੨॥ ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ॥ ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ॥੩॥ ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ॥ ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ॥੪॥੨॥੧੭੦॥

# ਰਾਗੁ ਗਉੜੀ ਮਾਝ

ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | ਸ | ਰੇ॒ | ਗ | ਰੇ॒ | ਮ॑ | ਪ | ਧ॒ | ਮ॑ਪ | ਪ | - |
| | | | | | | ਦੁ | ਖ | ਭੰ | S | ਜ | ਨੁ | ਤੇ | SS | ਰਾ | S |
| ਮ॑ | ਪ | ਨੀਸੰ | ਨੀ | ਸੰ | - | ਸੰ | ਰੇਂ | ਨੀ॒ | ਧ | ਪ | ਪ | ਗ | ਮ | ਗ॒ | ਰੇ |
| ਨਾ | S | SS | ਮੁ | ਜੀ | S | ਦੁ | ਖ | ਭੰ | S | ਜ | ਨ | ਤੇ | S | ਰਾ | S |
| ਪ | ਗ॒ਰੇ | ਗ॒ | ਸ | ਰੇ॒ | ਸ | - | - | - | ਸ | ਸ | ਰੇ | ਨੀ਼॒ | ਧ਼ | ਪ਼ | - |
| S | ਨਾS | S | S | ਮੁ | S | S | S | S | ਆ | S | ਠ | ਪ | ਹ | ਰ | S |
| ਮ਼ | ਪ਼ | ਨੀ਼ਸ | ਨੀ਼ | ਸ | - | - | - | ਸ | ਰੇ॒ | ਗ | ਰੇ॒ | ਮ॑ | ਮ॑ | ਪ | ਪ |
| ਆ | S | ਰਾS | ਧੀ | ਐ | S | S | S | ਪੂ | S | ਰ | ਨ | ਸ | ਤਿ | ਗੁ | ਰੂ |
| ਮ॑ਪ | ਨੀਸੰ | ਰੇਂਸੰ | ਨੀ॒ਧ | ਪਮ | ਗਮ | ਗ॒ਰੇ | ਸਰੇ॒ | | | | | | | | |
| ਗਿਆ | SS | SS | SS | ਨੁS | SS | SS | ਦੁਖ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਮ॑ | ਮ॑ | ਪ | ਪ | ਧ॒ਧ॒ | ਪਮ॑ | ਪ | - |
| | | | | | | | | ਜਿ | ਤੁ | ਘ | ਟਿ | ਵS | SS | ਸੈ | S |
| ਮ॑ | ਪ | ਨੀਸੰ | ਨੀ | ਸੰ | ਸੰ | - | - | - | ਗੰ॒ | ਗੰ॒ | ਗੰ॒ | ਰੇਂ | - | ਗੰ॒ | ਰੇਂਸੰ |
| ਪਾ | S | SS | ਰ | ਬ੍ਰਹ | ਮ | S | S | S | ਸੋ | ਈ | ਸੁ | ਹਾ | S | ਵਾ | SS |
| ਰੇਂ | - | ਨੀ | - | ਸੰ | - | - | - | - | ਸੰਸੰ | ਸੰ | ਸੰਰੇਂ | ਨੀ॒ | ਧ | ਪ | ਪ |
| ਥਾ | S | S | S | ਉ | S | S | S | S | ਜਮ | ਕੰ | ਕਰੁ | ਨੇ | S | ੜਿ | ਨ |
| - | ਮ | ਗ | ਮ | ਗ॒ | ਰੇ | - | - | ਸ | ਰੇ॒ | ਗ | ਰੇ॒ | ਮ॑ | ਮ॑ | ਪ | ਪ |
| S | ਆ | S | ਵ | ਈ | S | S | S | ਰ | ਸ | ਨਾ | S | ਹ | ਰਿ | ਗੁ | ਣ |
| ਮ॑ਪ | ਨੀਸੰ | ਰੇਂਸੰ | ਨੀ॒ਧ | ਪਮ | ਗਮ | ਗ॒ਰੇ | ਸਰੇ॒ | | | | | | | | |
| ਗਾS | SS | SS | SS | ਉS | SS | SS | ਦੁਖ | | | | | | | | |
| X | | | | 2 | | | | 0 | | | | 3 | | | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਡਾ. ਗੁਰਨਾਮ ਸਿੰਘ, ਪਟਿਆਲਾ

# ਰਾਗੁ ਗਉੜੀ ਮਾਲਵਾ

ਇਸ ਰਾਗ ਦਾ ਪ੍ਰਚਾਰ ਗੁਰੂ ਸਾਹਿਬਾਨ ਦੁਆਰਾ ਹੋਇਆ। ਇਸ ਵਿੱਚ ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ ਅਤੇ ਬਾਕੀ ਸੁਰ ਸ਼ੁਧ ਲਗਦੇ ਹਨ। ਆਰੋਹ ਵਿੱਚ ਨਿਸ਼ਾਦ ਅਤੇ ਅਵਰੋਹ ਵਿੱਚ ਧੈਵਤ ਵਰਜਿਤ ਹੈ। ਪੂਰਵਾਂਗ ਵਿੱਚ ਮਾਰਵਾ, ਪੂਰਬੀ, ਪੂਰੀਆ ਧਨਾਸਰੀ ਰਾਗਾਂ ਦਾ ਮਿਸ਼ਰਣ ਹੈ। ਸ ਰੇ ਗ ਰੇ, ਮ ਗ ਰੇ ਤੋਂ ਮਾਰਵਾ ਅਤੇ ਰੇ ਗ ਮ ਪ, ਧੁ ਪ ਮ ਗ ਰੇ, ਰੇ ਗ ਰੇ ਸ ਤੋਂ ਪੂਰਬੀ ਅਤੇ ਪੂਰੀਆ ਧਨਾਸਰੀ ਦੇ ਸੁਰਾਂ ਦਾ ਚਲਨ ਪ੍ਰਤੀਤ ਹੁੰਦਾ ਹੈ। ਇਨ੍ਹਾਂ ਸੁਰ ਸਮੂਹਾਂ ਨੂੰ ਉਪਰੋਕਤ ਰਾਗਾਂ ਵਿੱਚ ਭਾਵ ਮਾਰਵਾ, ਪੂਰਬੀ, ਪੂਰੀਆ ਧਨਾਸਰੀ ਵਿੱਚ ਵਿਸ਼ੇਸ਼ ਢੰਗ ਨਾਲ ਲਿਆ ਜਾਂਦਾ ਹੈ। ਉਤਰਾਂਗ ਵਿੱਚ ਕਿਸੇ ਦੂਜੇ ਰਾਗ ਦੇ ਮਿਸ਼ਰਣ ਦੀ ਸੰਭਾਵਨਾ ਨਹੀਂ ਰਹਿੰਦੀ। ਗਉੜੀ ਦੇ ਇਸ ਪ੍ਰਕਾਰ ਵਿੱਚ ਰੇ ਗੁ ਰੇ ਸ ਨ਼ੀ ਸ ਇਸ ਪ੍ਰਕਾਰ ਸੁਰਾਂ ਨੂੰ ਲੈਣਾ ਗਉੜੀ ਅੰਗ ਦਾ ਪ੍ਰਤੀਕ ਹੈ। ਇਸਦੇ ਨਿਆਸ ਦੇ ਸੁਰ ਸ ਰੇ, ਪ ਅਤੇ ਗ ਹਨ। ਇਸਦਾ ਗਾਇਨ ਅਤੇ ਵਾਦਨ ਸਥਾਨ ਮੱਧ ਹੈ। ਆਰੋਹ ਵਿੱਚ ਪੰਚਮ ਤੱਕ ਸੁਰਾਂ ਨੂੰ ਵਕਰ ਰੂ ੑ ਨਾਲ ਪ੍ਰਯੋਗ ਕਰਨ ਦੀ ਪ੍ਰਥਾ ਹੈ ਜਿਵੇਂ ਰੇ ਗ ਰੇ, ਸ, ਰੇ ਗ ਮ ਪ। ਆਰੋਹ ਵਿੱਚ ਨਿਸ਼ਾਦ ਵਰਜਿਤ ਹੋਣ ਕਾਰਨ ਉਤਰਾਂਗ ਵਿੱਚ ਕਿਸੇ ਦੂਜੇ ਰਾਗ ਦੀ ਛਾਇਆ ਦੀ ਸੰਭਾਵਨਾ ਨਹੀਂ ਰ ਿੰਦੀ। ਅਵਰੋਹ ਵਿੱਚ ਸੰ ਨੀ ਪ ਮ ਗ ਰੇ, ਸ - ਸੁਰਾਂ ਨੂੰ ਲੈਣਾ ਇਸ ਰਾਗ ਦਾ ਇੱਕ ਨਿਵੇਕਲਾ ਅੰਗ ਹੈ। ਮ ਧੁ ਧੁ ਸੰ, ਨੀ ਪ ਮ ਗ ਰੇ, ਸ - ਸੁਰ ਸੰਗਤੀ ਇਸ ਰਾਗ ਨੂੰ ਇਕ ਵਿਸ਼ੇਸ਼ ਰੂਪ ਪ੍ਰਦਾਨ ਕਰਦੀ ਹੈ। ਇਸ ਰਾਗ ਦੇ ਸੁਰ ਅਤੀ ਰੰਜਕ ਅਤੇ ਪ੍ਰਭਾਵਸ਼ਾਲੀ ਪ੍ਰਤੀਤ ਹੁੰਦੇ ਹਨ: ਇਸ ਰਾਗ ਨੂੰ ਗਾਉਣ ਅਤੇ ਵਜਾਉਣ ਲਈ ਵਿਸ਼ੇਸ਼ ਕੁਸ਼ਲਤਾ ਅਤੇ ਅਭਿਆਸ ਦੀ ਲੋੜ ਹੈ।

ਇਹ ਗਉੜੀ ਦਾ ਇੱਕ ਅਪ੍ਰਚਲਿਤ ਪ੍ਰਕਾਰ ਹੈ। ਇਸ ਰਾਗ ਦਾ ਵਰਣਨ ਕਿਸੇ ਵੀ ਸੰਗੀਤ ਗ੍ਰੰਥ ਵਿੱਚ ਨਹੀਂ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸਦਾ ਉਲੇਖ ਹੈ ਅਤੇ ਕੇਵਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਾਗ ਵਿੱਚ ਬਾਣੀ ਦਾ ਉਚਾਰਣ ਕੀਤਾ। ਕਿਹਾ ਜਾਂਦਾ ਹੈ ਕਿ ਦੱਖਣੀ ਭਾਰਤੀ ਸੰਗੀਤ ਵਿੱਚ ਜੋ 'ਗਉੜੀ ਮਾਰੂਵ' ਪ੍ਰਚਲਿਤ ਹੈ ਉਸਦਾ ਸਰੂਪ ਗਉੜੀ ਮਾਲਵਾ ਦੇ ਸਮਾਨ ਹੈ। ਭਾਰਤੀ ਸੰਗੀਤ ਗ੍ਰੰਥਾਂ ਵਿੱਚ ਗੋਰੀ ਥਾਟ ਤੋਂ ਮਾਲਵ ਅਤੇ ਕੁਲ ਗ੍ਰੰਥਕਾਰਾਂ ਨੇ ਮਾਲਵ ਗੋੜ ਥਾਟ ਤੋਂ ਮਾਲਵ ਰਾਗ ਜਨਯ ਰਾਗ ਮੰਨਿਆ। ਮਾਲਵ, ਗੋਰੀ ਥਾਟ ਦਾ ਰਾਗ ਹੋਣ ਕਾਰਨ ਪ੍ਰਚਾਰ ਵਿੱਚ ਇਹ ਰਾਗ ਗਉੜੀ ਮਾਲਵ ਅਤੇ ਹੌਲੀ ਹੌਲੀ, ਗਉੜੀ ਮਾਲਵਾ ਦੇ ਨਾਮ ਨਾਲ ਪ੍ਰਸਿੱਧ ਹੋਇਆ। ਗੁਰੂ ਸਾਹਿਬਾਨ ਨੇ ਇਸ ਰਾਗ ਨੂੰ ਅਪਣਾ ਕੇ ਇਸ ਵਿੱਚ ਬਾਣੀ ਰਚੀ ਅਤੇ ਅੱਜ ਕੇਵਲ ਗੁਰਮਤਿ ਸੰਗੀਤ ਵਿੱਚ ਹੀ ਇਸਦਾ ਪ੍ਰਚਾਰ ਹੈ।

| | | |
|---|---|---|
| ਸਵਰ | - | ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ, ਬਾਕੀ ਸ਼ੁੱਧ |
| ਵਰਜਿਤ ਸਵਰ | - | ਆਰੋਹ ਵਿਚ ਨਿਸ਼ਾਦ ਅਤੇ ਅਵਰੋਹ ਵਿਚ ਧੈਵਤ |
| ਆਰੋਹ | - | ਸ, ਰੇ ਗ ਰੇ ਸ, ਰੇ ਗ ਮ ਪ, ਧ ਸੰ। |
| ਅਵਰੋਹ | - | ਸੰ ਨੀ ਪ, ਮ ਗ ਰੇ, ਸ। |
| ਮੁੱਖ ਅੰਗ | - | ਰੇ ਗ ਰੇ ਸ, ਨੀ ਪ ਮ ਗ ਰੇ, ਸ। |
| ਵਾਦੀ | - | ਕੋਮਲ ਰਿਸ਼ਭ |
| ਸੰਵਾਦੀ | - | ਪੰਚਮ |
| ਜਾਤੀ | - | ਸ਼ਾੜਵ-ਸ਼ਾੜਵ |
| ਸਮਾਂ | - | ਦਿਨ ਦਾ ਚੌਥਾ ਪਹਿਰ |

ਸੁਰ ਵਿਸਥਾਰ-

੧. ਸ, ਧ ਸ ਰੇ ਗ ਰੇ, ਸ, ਰੇ ਗ ਰੇ ਸ, ਨੀ ਪ ਮ ਪ, ਮ ਪ ਧ ਪ, ਧ ਸ, ਨੀ ਪ ਮ ਗ ਮ ਪ, ਧ ਪ ਧ, ਰੇ ਗ ਰੇ ਸ ਨੀ ਪ ਧ ਸ।

੨. ਸ, ਰੇ ਗ ਰੇ, ਸ ਧ ਸ, ਧ ਮ ਨੀ ਪ, ਧ ਸ, ਰੇ ਗ ਰੇ, ਰੇ ਗ ਮ ਪ, ਮ ਪ ਧ ਪ, ਧ ਪ ਧ ਸੰ, ਨੀ ਪ ਮ ਗ ਰੇ, ਰੇ ਗ ਮ ਪ, ਪ ਮ ਗ ਰੇ, ਰੇ ਗ ਰੇ, ਸ ਧ ਸ।

੩. ਪ, ਮ ਪ, ਧ ਪ ਧ ਸੰ, ਧ ਸੰ ਰੇਂ ਗੰ ਰੇਂ, ਸੰ, ਰੇਂ ਗੰ ਮੰ ਪੰ ਮੰ ਗੰ ਰੇਂ, ਰੇਂ ਗੰ ਰੇਂ ਸੰ, ਸੰ ਨੀ ਪ, ਨੀ ਪ ਮ ਗ ਰੇ, ਰੇ ਗ ਮ ਗ ਮ ਪ, ਧ ਸੰ ਨੀ ਪ, ਮ ਗ ਰੇ, ਰੇ ਗ ਮ ਪ ਨੀ ਪ, ਮ ਗ ਰੇ, ਰੇ ਗ ਰੇ, ਸ, ਧ ਸ, ਰੇ ਗ ਰੇ, ਸ, ਸ ਨੀ, ਨੀ ਪ ਧ ਸ।

ਰਾਗੁ ਗੌੜੀ ਮਾਲਵਾ ਮਹਲਾ ੫

ੴ ਸਤਿਗੁਰ ਪ੍ਰਸਾਦਿ॥ (੨੧੪)

ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ॥੧॥ਰਹਾਉ॥ ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ॥ ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ॥੧॥ ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ॥ ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ॥੨॥ ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ॥ ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ॥੩॥ ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ॥ ਨਾਨਕ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ॥੪॥੧॥੧੫੮॥

# ਰਾਗੁ ਗਉੜੀ ਮਾਲਵਾ

**ਸਥਾਈ** — **ਏਕ ਤਾਲ**

| | | | | | | | | | | | |
|---|---|---|---|---|---|---|---|---|---|---|---|
| | | | | | | | | | | ਸ | ਸ |
| | | | | | | | | | | ਹ | ਰਿ |
| ਰੇ॒ | ਗ | ਰੇ॒ | ਗ | ਮ॑ | ਪ | ਮ॑ | ਗ | ਰੇ॒ | - | - | - |
| ਨਾ | S | S | S | S | ਮੁ | ਲੇ | S | ਹੁ | S | S | S |
| - | - | ਰੇ॒ | ਗ | ਮ॑ਪ | ਮ॑ਗ | ਰੇ॒ | - | ਸ | - | - | - |
| S | S | ਮੀ | S | ਤਾS | SS | ਲੇ | S | ਹੁ | S | S | S |
| - | - | ਮ॑ | ਪ | ਮ॑ | ਪ | ਧ॒ | ਸੰ | - | ਸੰ | - | - |
| S | S | ਆ | S | ਗੈ | S | ਬਿ | ਖ | S | ਮ | S | S |
| - | - | ਸੰ | - | ਨੀ | ਨੀ | ਪ | ਮ॑ | ਗ | ਰੇ॒ | - | ਰੇ॒ |
| S | S | ਪੰ | S | ਥੁ | ਭੈ | ਆ | S | S | S | S | ਨ |
| - | - | ਰੇ॒ | ਗ | ਮ॑ | ਪ | ਮ॑ | ਗ | ਰੇ॒ | ਸ | | |
| S | S | ਪੰ | S | ਥੁ | ਭੈ | ਆ | S | S | ਨ | | |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| - | - | ਮ॑ | ਮ॑ | ਪ | ਧ॒ | ਸੰ | - | ਸੰ | ਸੰ | - | - |
| S | S | ਸੇ | S | ਵ | ਤ | ਸੇ | S | ਵ | ਤ | S | S |
| - | - | - | ਸੰ | ਸੰ | ਨੀ | ਰੇ॒ੰ | - | - | ਸੰ | - | - |
| S | S | S | ਸ | ਦਾ | S | ਸੇ | S | S | ਵਿ | S | S |
| ਧ॒ | ਰੇ॒ੰ | ਰੇ॒ੰ | - | ਰੇ॒ੰ | ਰੇ॒ੰ | ਰੇ॒ੰ | ਰੇ॒ੰ | ਰੇ॒ੰ | - | - | - |
| ਤੇ | ਰੈ | ਸੰ | S | ਗਿ | ਥ | ਸ | ਤੁ | ਹੈ | S | S | S |
| - | - | ਸੰ | ਰੇ॒ੰ | ਗੰ | ਰੇ॒ੰ | ਸੰ | ਨੀ | ਸੰ | - | - | - |
| S | S | ਕਾ | S | S | S | S | S | ਲੂ | S | S | S |
| - | - | ਸੰ | ਸੰ | ਨੀ | - | ਨੀ | - | ਮ | - | ਰੇ॒ | - |
| S | S | ਕ | ਰਿ | ਸੇ | S | ਵਾ | S | ਤੂੰ | S | S | S |
| - | - | ਰੇ॒ | ਗ | ਮ॑ | ਪ | ਮ॑ | ਗ | ਰੇ॒ | ਗ | ਰੇ॒ | ਸ |
| S | S | ਸਾ | S | S | S | S | ਧ | ਕੀ | S | S | S |
| - | - | ਮ॑ | ਮ॑ | ਪ | ਧ॒ | ਸੰ | - | - | - | ਸੰ | ਸੰ |
| S | S | ਹੋ | S | ਕਾ | ਟੀ | ਐ | S | S | S | ਜ | ਮ |
| ਨੀਰੇ॒ੰ | ਸੰਸੰ | ਮ॑ਧ॒ | ਪਪ | ਗਮ॑ | ਰੇ॒ਗ | ਮ॑ਪ | ਮ॑ਗ | ਰੇ॒ਗ | ਰੇ॒ਸ | | |
| ਜਾS | SS | SS | SS | ਲੁS | SS | SS | SS | SS | SS | | |
| X | | 0 | | 2 | | 0 | | 3 | | 4 | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

# ਰਾਗੁ ਗਉੜੀ ਮਾਲਾ

ਗਉੜੀ ਦੇ ਇਸ ਪ੍ਰਕਾਰ ਵਿੱਚ ਰਿਸ਼ਭ, ਗੰਧਾਰ, ਧੈਵਤ ਕੋਮਲ ਅਤੇ ਬਾਕੀ ਸ਼ੁਧ ਸੁਰਾਂ ਦੀ ਵਰਤੋਂ ਕੀਤੀ ਜਾਂਦੀ ਹੈ। ਇਹ ਸੰਪੂਰਨ ਜਾਤੀ ਦਾ ਰਾਗ ਹੈ। ਇਸ ਰਾਗ ਦੀ ਰਚਨਾ ਦੋ ਰਾਗਾਂ ਭੈਰਵੀ ਅਤੇ ਭੈਰਵ ਦੁਆਰਾ ਹੋਈ ਹੈ। ਪੂਰਵਾਂਗ ਵਿੱਚ ਭੈਰਵੀ ਅਤੇ ਉਤਰਾਂਗ ਵਿੱਚ ਭੈਰਵ ਦਾ ਮੇਲ ਹੁੰਦਾ ਹੈ। ਗਾਇਕ ਅਤੇ ਵਾਦਕ ਦੋਹਾਂ ਰਾਗਾਂ ਦਾ ਮਿਸ਼ਰਨ ਬੜੀ ਕੁਸ਼ਲਤਾ ਅਤੇ ਸਾਵਧਾਨੀ ਨਾਲ ਕਰਦੇ ਹਨ। ਇਸ ਤੋਂ ਬਿਨਾਂ ਗਉੜੀ ਦਾ ਪ੍ਰਕਾਰ ਹੋਣ ਦੇ ਨਾਤੇ, ਇਸ ਵਿੱਚ ਸ ਰੇ̲ - ਨ਼ੀ ਸ ਨ਼ੀ, ਨ਼ੀ ਸ ਨ਼ੀ, ਨ਼ੀ ਧ਼̲ ਪ਼ ਧ਼̲ ਨ਼ੀ ਸ ਨ਼ੀ, ਸ ਆਦਿ ਸੁਰਾਂ ਰਾਹੀਂ ਗਉੜੀ ਅੰਗ ਦਰਸਾਇਆ ਜਾਂਦਾ ਹੈ। ਸ, ਰੇ̲ ਗ̲ ਰੇ̲, ਸ ਰੇ̲ ਨ਼ੀ ਸ ਨ਼ੀ ਸ, ਪ਼ ਧ਼̲ ਨ਼ੀ ਸ, ਰੇ̲ ਸ ਰੇ̲ ਗ̲, ਮ ਗ̲ ਰੇ̲, ਗ̲ ਰੇ̲ ਸ, ਸ ਰੇ̲ ਗ̲, ਮ ਪ ਧ̲ ਪ, ਨੀ ਧ̲ ਪ, ਮ ਪ ਧ̲ ਪ਼ ਮ ਗ̲ ਰੇ̲, ਗ̲ ਰੇ̲ ਸ, ਧ਼̲ ਨ਼ੀ ਸ - ਇਸ ਪ੍ਰਕਾਰ ਸੁਰਾਵਲੀਆਂ ਦੁਆਰਾ ਰਾਗ ਦੇ ਰੂਪ ਨੂੰ ਸਪੱਸ਼ਟ ਰੱਖਿਆ ਜਾਂਦਾ ਹੈ। ਦੋਹਾਂ ਰਾਗਾਂ ਦਾ ਮਿਸ਼ਰਨ ਇਕ ਮੌਲਿਕ ਰਚਨਾ ਦਾ ਸੰਕੇਤ ਹੈ। ਸੰਗੀਤ ਦੇ ਖੇਤਰ ਵਿੱਚ ਇਸ ਰਾਗ ਦਾ ਹਵਾਲਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਿਲਦਾ ਹੈ। ਇਸ ਰਾਗ ਦੇ ਵਾਦੀ ਸੰਵਾਦੀ ਸਬੰਧੀ ਮੱਤਭੇਦ ਹਨ। ਕੁਝ ਵਿਦਵਾਨ ਇਸ ਰਾਗ ਦਾ ਵਾਦੀ ਕੋਮਲ ਧੈਵਤ ਅਤੇ ਸੰਵਾਦੀ ਕੋਮਲ ਰਿਸ਼ਭ ਮੰਨਦੇ ਹਨ ਪਰ ਦੂਜੇ ਸੰਗੀਤਕਾਰ ਇਸ ਰਾਗ ਦਾ ਵਾਦੀ ਸੰਵਾਦੀ ਕੋਮਲ ਰਿਸ਼ਭ ਅਤੇ ਕੋਮਲ ਧੈਵਤ ਸਵੀਕਾਰ ਕਰਦੇ ਹਨ। ਲੇਖਕ ਅਨੁਸਾਰ ਦੂਜਾ ਮੱਤ ਵਧੇਰੇ ਉਚਿਤ ਹੈ ਕਿਉਂਕਿ ਕੋਮਲ ਧੈਵਤ ਨੂੰ ਵਾਦੀ ਮੰਨਣ ਨਾਲ ਇਹ ਰਾਗ ਉਤਰਾਂਗ ਵਾਦੀ ਰਾਗ ਬਣ ਜਾਵੇਗਾ ਅਤੇ ਉਤਰਾਂਗ ਵਾਦੀ ਰਾਗਾਂ ਦਾ ਸਮਾਂ ਸਵੇਰ ਦਾ ਹੁੰਦਾ ਹੈ। ਪਰ ਇਸ ਰਾਗ ਦਾ ਸਮਾਂ ਰਾਤ ਦਾ ਪ੍ਰਥਮ ਪਹਿਰ ਹੈ। ਇਸ ਲਈ ਸਮੇਂ ਸਿਧਾਂਤ ਅਨੁਸਾਰ ਕੋਮਲ ਰਿਸ਼ਭ ਨੂੰ ਵਾਦੀ ਮੰਨਣਾ ਠੀਕ ਪ੍ਰਤੀਤ ਹੁੰਦਾ ਹੈ। ਇਸ ਰਾਗ ਦੇ ਨਿਆਸ ਦੇ ਸੁਰ ਸ, ਰੇ̲, ਗ̲, ਪ, ਨੀ ਹਨ ਪਰ ਕੁਝ ਸੰਗੀਤਕਾਰ ਨਿਆਸ ਦੇ ਸੁਰ ਸ, ਰੇ̲ ਗ, ਮ ਅਤੇ ਪ ਮੰਨਦੇ ਹਨ। ਇਹ ਮੱਧ ਪ੍ਰਧਾਨ ਰਾਗ ਹੈ ਇਸਦੀ ਪ੍ਰਕ੍ਰਿਤੀ ਗੰਭੀਰ ਅਤੇ ਸ਼ਾਂਤ ਹੈ। ਕੁਝ ਸੰਗੀਤਕਾਰਾਂ ਦਾ ਵਿਚਾਰ ਹੈ ਕਿ ਇਸ ਰਾਗ ਵਿੱਚ ਭੈਰਵੀ ਅਤੇ ਭੈਰਵ ਦੋ ਰਾਗਾਂ ਦਾ ਮਿਸ਼ਰਨ ਹੈ ਅਤੇ ਦੋਵੇਂ ਸਵੇਰ ਦੇ ਰਾਗ ਹਨ। ਪਰ ਇਸ ਦਾ ਸਮਾਂ ਰਾਤ ਦਾ ਦੱਸਿਆ ਜਾਂਦਾ ਹੈ। ਜੇਕਰ ਇਸਨੂੰ ਸਵੇਰ ਦਾ ਰਾਗ ਮੰਨਿਆ ਜਾਵੇ ਤਾਂ ਇਸ ਰਾਗ ਦੇ ਸੁਭਾਓ ਅਨੁਸਾਰ ਵਧੇਰੇ ਉਚਿਤ ਹੋਵੇਗਾ। ਪਰ ਗਉੜੀ ਦਾ ਪ੍ਰਕਾਰ ਹੋਣ ਕਰਕੇ ਇਸਨੂੰ ਰਾਤ ਦਾ ਰਾਗ ਮੰਨਿਆ ਜਾਂਦਾ ਹੈ।

ਸੰਗੀਤ ਦੇ ਪ੍ਰਾਚੀਨ, ਮੱਧ ਅਤੇ ਆਧੁਨਿਕ ਕਾਲ ਦੇ ਕਿਸੇ ਗ੍ਰੰਥਕਾਰ ਨੇ ਇਸ ਰਾਗ ਦਾ ਉਲੇਖ ਨਹੀਂ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਰਾਗ ਦਾ ਪ੍ਰਯੋਗ ਕੇਵਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਉਚਾਰਨ ਲਈ ਕੀਤਾ। ਇਹ ਇਸ ਗੱਲ ਦਾ ਸਬੂਤ ਹੈ ਕਿ

ਇਸ ਮੌਲਿਕ ਰਚਨਾ ਦਾ ਅਵਿਸ਼ਕਾਰ ਅਤੇ ਪ੍ਰਚਾਰ ਗੁਰੂ ਸਾਹਿਬਾਨ ਦੁਆਰਾ ਹੋਇਆ। ਭਾਰਤੀ ਸੰਗੀਤ ਨੂੰ ਇਹ ਇਕ ਬਹੁਤ ਵੱਡੀ ਦੇਣ ਹੈ। ਇਸ ਰਾਗ ਦੇ ਸਰੂਪ ਬਾਰੇ ਕਈ ਮੱਤਭੇਦ ਹਨ ਪਰ ਭਾਈ ਕਾਹਨ ਸਿੰਘ ਨਾਭਾ ਦੇ ਗ੍ਰੰਥ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿੱਚ ਦਿੱਤੇ ਸਰੂਪ ਨੂੰ ਅਧਾਰ ਬਣਾ ਕੇ ਹੀ ਲੇਖਕ ਨੇ ਇਸ ਰਾਗ ਦੀ ਵਿਆਖਿਆ ਕਰਨ ਦਾ ਯਤਨ ਕੀਤਾ ਹੈ।

| | | |
|---|---|---|
| ਸਵਰ | - | ਰਿਸ਼ਭ, ਗੰਧਾਰ, ਧੈਵਤ ਕੋਮਲ, ਬਾਕੀ ਸ਼ੁੱਧ |
| ਆਰੋਹ | - | ਸ ਰੇ ਗੁ, ਮ ਪ ਧੁ, ਨੀ ਸਂ। |
| ਅਵਰੋਹ | - | ਸਂ ਨੀ ਧੁ ਪ, ਮ ਗੁ ਰੇ, ਸ। |
| ਮੁੱਖ ਅੰਗ | - | ਰੇ ਗੁ ਰੇ, ਸ, ਨ਼ੀ ਸ, ਧ਼ੁ, ਪ ਮ ਗੁ ਰੇ, ਸ। |
| ਵਾਦੀ | - | ਧੈਵਤ |
| ਸੰਵਾਦੀ | - | ਰਿਸ਼ਭ |
| ਜਾਤੀ | - | ਸੰਪੂਰਨ-ਸੰਪੂਰਨ |
| ਸਮਾਂ | - | ਰਾਤ ਦਾ ਪਹਿਲਾ ਪਹਿਰ |

**ਸੁਰ ਵਿਸਥਾਰ-**

੧. ਸ, ਸ ਰੇ ਗੁ, ਰੇ ਸ ਨ਼ੀ ਸ ਨ਼ੀ, ਧ਼ੁ ਨ਼ੀ ਸ ਨ਼ੀ, ਨ਼ੀ ਧ਼ੁ ਪ਼, ਪ਼ ਧ਼ੁ ਨ਼ੀ, ਸ, ਸ ਰੇਗੁ, ਮ ਗੁ ਰੇ, ਸ, ਰੇ ਸ ਨ਼ੀ, ਸ।

੨. ਸ, ਸ ਰੇ ਗੁ, ਗੁ ਰੇ ਸ, ਸ ਰੇ ਗੁ, ਮ ਗੁ ਮ ਪ, ਮ ਪ ਧੁ ਪ, ਗੁ ਮ ਧੁ ਪ, ਪ ਧੁ ਨੀ ਧੁ ਪ, ਨੀ ਧੁ ਪ, ਪ ਧੁ ਮ, ਪ ਗੁ, ਰੇ ਗੁ ਮ ਗੁ ਮ ਧੁ, ਪ, ਨੀ ਧੁ ਪ, ਮ ਧੁ, ਪ, ਧੁ ਪ ਮ ਗੁ ਰੇ, ਗੁ ਰੇ ਸ ਨ਼ੀ ਸ, ਧ਼ੁ ਨ਼ੀ ਸ।

੩. ਪ, ਮ ਪ, ਮ ਧੁ, ਪ ਧੁ ਨੀ ਧੁ ਪ, ਪ ਧੁ ਨੀ ਸਂ, ਰੇਂ ਸਂ ਨੀ, ਸਂ, ਸਂ ਰੇਂ ਗੁਂ, ਗੁਂ ਰੇਂ ਸਂ, ਰੇਂ ਸਂ ਨੀ ਸਂ, ਸਂ ਰੇਂ ਗੁਂ ਮਂ ਗੁਂ ਰੇਂ, ਗੁਂ ਰੇਂ ਸਂ ਨੀ ਸਂ, ਸਂ ਨੀ ਧੁ, ਪ ਧੁ ਨੀ ਧੁ, ਨੀ ਧੁ ਪ, ਮ ਪ ਧੁ ਨੀ ਧੁ, ਪ ਧੁ ਨੀ ਸਂ ਨੀ ਧੁ, ਪ, ਮ ਪ ਧੁ ਪ, ਧੁ ਪ ਮ ਪ ਮ ਗੁ ਰੇ, ਗੁ ਰੇ ਸ ਨ਼ੀ, ਸ ਨ਼ੀ ਧ਼ੁ ਨ਼ੀ, ਸ।

ਗਉੜੀ ਮਾਲਾ ਮਹਲਾ ੫॥ (੨੧੫)

ਪਾਇਆ ਲਾਲੁ ਰਤਨੁ ਮਨਿ ਪਾਇਆ॥ ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ॥੧॥ਰਹਾਉ॥ ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ॥ ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ॥੧॥ ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥ ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ॥੨॥ ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ॥ ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ॥੩॥ ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ॥ ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ॥੪॥੩॥੧੬੧॥

# ਰਾਗੁ ਗਉੜੀ ਮਾਲਾ

ਜੈਤਾਲ ਮਾਤਰਾ 13 (ਵਿਲੰਬਿਤ ਲੈਅ)

**ਸਥਾਈ**

| | | | | | | | | | | | | |
|---|---|---|---|---|---|---|---|---|---|---|---|---|
| ਪ | ਧੁਧੁ | ਨੀਸਂ | ਨੀਧੁ | ਪ | ਧੁ | ਪ | ਮ | – | ਗੁਮ | ਰੇ | ਰੇ | ਸ |
| ਪਾ | ਇਆ | ਲਾS | SS | ਲੁ | ਰ | ਤ | ਨੁ | S | ਮਨਿ | ਪਾ | ਇ | ਆ |
| ਨ਼ੀ | ਸ | ਰੇ | ਰੇ | ਸ | – | ਮਮ | ਮ | – | ਰੇ | ਗੁ | ਰੇ | ਸ |
| ਤ | ਨੁ | ਸੀ | ਤ | ਲੁ | S | ਮਨੁ | ਸੀ | S | ਤ | ਲੁ | ਥੀ | ਆ |
| ਪ | ਧੁ | ਨੀ | - | ਸਂ | ਨੀ | ਧੁ | ਪ | –ਪ | ਮ | ਗੁ | ਰੇ | ਸ |
| ਸ | ਤ | ਗੁ | S | ਰ | ਸ | ਬ | ਦਿ | Sਸਾ | ਮਾ | ਇ | ਆ | S |
| X | | | | | 2 | | | | 3 | | 4 | |

**ਅੰਤਰਾ**

| | | | | | | | | | | | | |
|---|---|---|---|---|---|---|---|---|---|---|---|---|
| ਮ | ਪ | ਧੁ | – | ਨੀ | ਸਂਸਂ | ਸਂ | ਸਂ | ਸਂ | ਸਂ | ਰੇਂ | – | ਸਂ |
| ਲਾ | ਥੀ | ਭੂ | S | ਖ | ਤ੍ਰਿS | ਸ | ਨ | ਸ | ਭ | ਲਾ | S | ਥੀ |
| ਸਂ | ਰੇਂ | ਗੁਂ | ਰੇਂ | ਸਂ | ਨੀ | ਸਂ | ਨੀ | ਸਂ | ਨੀ | ਧੁ | ਪ | – |
| ਚਿੰ | S | ਤਾ | S | S | ਸ | ਗ | ਲ | ਬਿ | ਸਾ | S | ਰੀ | S |
| ਮ | ਪ | ਧੁਧੁ | ਧੁ | ਨੀ | ਸਂ | ਸਂ | ਸਂ | ਸਂ | ਰੇਂ | ਰੇਂ | ਸਂ | – |
| ਕ | ਰੁ | ਮਸਿ | ਤ | ਕਿ | ਗੁ | ਰਿ | ਪੂ | ਰੈ | ਧ | ਰਿ | ਉ | S |
| ਨੀ | ਸਂ | ਨੀ | ਧੁ | ਪ | ਧੁ | ਪ | ਮ | ਗੁ | ਰੇ | ਗੁ | ਰੇ | ਸ |
| ਮ | ਨ | ਜੀ | S | ਤੋ | ਜ | ਗੁ | ਸਾ | S | ਰੀ | S | S | S |
| X | | | | | 2 | | | | 3 | | 4 | |

ਨੋਟ: ਬਾਕੀ ਅੰਤਰੇ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਪ੍ਰੋ. ਕਰਤਾਰ ਸਿੰਘ

# ਰਾਗੁ ਗਉੜੀ ਸੋਰਠਿ

ਇਸ ਰਾਗ ਦੀ ਸੁਰ ਰਚਨਾ ਇਸ ਪ੍ਰਕਾਰ ਹੈ ਦੋਨੋਂ ਰਿਸ਼ਭ, ਦੋਨੋਂ ਮਧਿਅਮ, ਦੋਨੋਂ ਨਿਸ਼ਾਦ, ਦੋਨੋਂ ਧੈਵਤ, ਅਵਰੋਹ ਵਿਚ ਗੰਧਾਰ ਵਰਜਿਤ ਅਤੇ ਬਾਕੀ ਸ਼ੁੱਧ ਸੁਰ। ਆਰੋਹ ਵਿੱਚ ਰਿਸ਼ਭ, ਧੈਵਤ ਕੋਮਲ, ਮਧਿਅਮ ਤੀਵਰ ਅਤੇ ਅਵਰੋਹ ਵਿੱਚ ਨੀ ਕੋਮਲ ਬਾਕੀ ਸ਼ੁੱਧ ਸੁਰਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਆਰੋਹ ਵਿੱਚ ਪੰਚਮ ਵਕਰ ਰੱਖਿਆ ਜਾਂਦਾ ਹੈ। ਜਿਵੇਂ ਰੇ ਗ ਮ ਪ, ਮ ਧ ਨੀ, ਸਂ ਜਾਂ ਰੇ ਗ ਰੇ ਮ ਪ, ਮ ਧ ਨੀ ਸਂ। ਇਸ ਰਾਗ ਦੀ ਸਿਰਜਨਾ ਪੂਰਵੀ ਅਤੇ ਸੋਰਠਿ ਰਾਗਾਂ ਦੇ ਮਿਸ਼ਰਨ ਦੁਆਰਾ ਹੋਈ ਹੈ। ਆਰੋਹ ਵਿੱਚ ਪੂਰਵੀ ਅਤੇ ਅਵਰੋਹ ਵਿੱਚ ਸੋਰਠਿ ਰਾਗਾਂ ਦੀ ਝਲਕ ਨਜ਼ਰ ਆਉਂਦੀ ਹੈ। ਆਲਾਪ ਅਤੇ ਤਾਨ ਲੈਣ ਸਮੇਂ ਦੋਨਾਂ ਰਾਗਾਂ ਨੂੰ ਬੜੀ ਕੁਸ਼ਲਤਾ ਅਤੇ ਸਾਵਧਾਨੀ ਦੁਆਰਾ ਮਿਸ਼ਰਨ ਕਰਨ ਦੀ ਆਵਸ਼ਕਤਾ ਹੁੰਦੀ ਹੈ। ਇਨ੍ਹਾਂ ਦੋਨਾਂ ਰਾਗਾਂ ਤੋਂ ਬਿਨਾਂ ਗਉੜੀ ਅੰਗ ਨੂੰ ਸ਼ੁੱਧ ਨਿਸ਼ਾਦ ਤੇ ਨਿਆਸ ਕਰਕੇ ਦਰਸਾਇਆ ਜਾਂਦਾ ਹੈ ਜਿਵੇਂ ਸ, ਰੇ ਗ ਰੇ ਸ ਨ਼ੀ, ਧ ਨ਼ੀ ਸ ਨ਼ੀ, ਸ, ਰੁ ਸ। ਉਪਰੋਕਤ ਵਿਆਖਿਆ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਰਾਗ ਤਿੰਨ ਰਾਗਾਂ ਭਾਵ ਪੂਰਵੀ, ਸੋਰਠਿ ਅਤੇ ਗਉੜੀ ਦੇ ਮਿਸ਼ਰਨ ਦੁਆਰਾ ਗਾਇਆ ਅਤੇ ਵਜਾਇਆ ਜਾਂਦਾ ਹੈ। ਇਸ ਰਾਗ ਦੇ ਨਾਮ ਤੋਂ ਕੇਵਲ ਦੋ ਰਾਗਾਂ ਜਿਵੇਂ ਗਉੜੀ ਅਤੇ ਸੋਰਠਿ ਦੇ ਮਿਸ਼ਰਨ ਦਾ ਸੰਕੇਤ ਮਿਲਦਾ ਹੈ। ਪਰ ਕ੍ਰਿਆਤਮਕ ਰੂਪੀ ਵਿੱਚ ਦੇਖਿਆ ਜਾਵੇ ਤਾਂ ਆਰੋਹ ਪੂਰਵੀ ਵਾਂਗ ਹੀ ਹੈ। ਇਸਦੇ ਨਿਆਸ ਦੇ ਸੁਰ ਸ, ਪ ਅਤੇ ਨੀ ਹਨ। ਇਸਦਾ ਗਾਇਨ ਅਤੇ ਵਾਦਨ ਸਥਾਨ ਮੰਦਰ ਅਤੇ ਮੱਧ ਹੈ। ਕੁਝ ਵਿਦਵਾਨਾਂ ਦੇ ਵਿਚਾਰ ਅਨੁਸਾਰ ਇਸ ਰਾਗ ਨੂੰ "ਜਿਵੇਂ ਗਉੜੀ ਭੀ ਸੋਰਠਿ ਭੀ" ਤੋਂ ਸੰਕੇਤ ਮਿਲਦਾ ਹੈ, ਗਉੜੀ ਅਤੇ ਸੋਰਠਿ ਰਾਗਾਂ ਵਿਚ ਸੁਤੰਤਰ ਰੂਪ ਨਾਲ ਗਾਇਆ ਅਤੇ ਵਜਾਇਆ ਜਾ ਸਕਦਾ ਹੈ, ਲੇਖਕ ਅਨੁਸਾਰ ਇਹ ਮੱਤ ਉਚਿਤ ਪ੍ਰਤੀਤ ਨਹੀਂ ਹੁੰਦਾ। ਕੁਝ ਲੇਖਕਾਂ ਨੇ ਇਸ ਰਾਗ ਨੂੰ ਕੇਵਲ ਗਉੜੀ ਸੋਰਠਿ ਹੀ ਕਿਹਾ ਹੈ। ਪਰ ਜੇਕਰ ਰਾਗ ਦਾ ਨਾਂ ਉਸੀ ਪ੍ਰਕਾਰ ਰਖਿਆ ਜਾਵੇ ਜਿਵੇਂ 'ਗਉੜੀ ਭੀ ਸੋਰਠਿ ਭੀ' ਤਾਂ ਇਸ ਵਿੱਚ ਕੋਈ ਹਰਜ਼ ਨਹੀਂ। ਇਸ ਰਾਗ ਦਾ ਨਾਦਾਤਮਕ ਸਰੂਪ ਬਹੁਤ ਮਨਮੋਹਕ ਪ੍ਰਤੀਤ ਹੁੰਦਾ ਹੈ।

ਪ੍ਰਾਚੀਨ ਗ੍ਰੰਥਾਂ ਵਿੱਚ ਕੇਵਲ ਗੌਰੀ ਰਾਗ ਦਾ ਉਲੇਖ ਮਿਲਦਾ ਹੈ ਪਰ ਸੋਰਠਿ ਰਾਗ ਦਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੋਰਠਿ ਅਤੇ ਗੌਰੀ ਨੂੰ ਗਉੜੀ ਦਾ ਨਾਂ ਦੇ ਕੇ, ਉਨ੍ਹਾਂ ਵਿਚ ਅਨੇਕ ਸ਼ਬਦ ਮਿਲਦੇ ਹਨ। ਪਰ ਭਗਤ ਕਬੀਰ ਜੀ ਨੇ 'ਗਉੜੀ ਭੀ ਸੋਰਠਿ ਭੀ' ਰਾਗ ਵਿੱਚ ਇੱਕ ਸ਼ਬਦ ਉਚਾਰਨ ਕਰਕੇ ਇੱਕ ਨਵੇਂ ਮਿਸ਼ਰਤ ਰਾਗ ਦੀ ਸਿਰਜਨਾ ਕੀਤੀ। ਜੋ ਅੱਜ ਭਾਰਤੀ ਸੰਗੀਤ ਦੇ ਖੇਤਰ ਵਿਚ ਇੱਕ ਵਿਸ਼ੇਸ਼ ਯੋਗਦਾਨ ਸਵੀਕਾਰ ਕੀਤਾ ਜਾਂਦਾ ਹੈ।

| | | |
|---|---|---|
| ਸਵਰ | - | ਦੋਨੋਂ ਰਿਸ਼ਭ, ਦੋਨੋਂ ਮਧਿਅਮ, ਦੋਨੋਂ ਧੈਵਤ ਦੋਨੋਂ ਨਿਸ਼ਾਦ |
| ਵਰਜਿਤ ਸਵਰ | - | ਅਵਰੋਹ ਵਿੱਚ ਗੰਧਾਰ |
| ਆਰੋਹ | - | ਸ, ਰੇ॒ ਗ ਰੇ॒, ਮ॑ ਪ, ਮ॑ ਧ॒ ਨੀ ਸੰ। |
| ਅਵਰੋਹ | - | ਸੰ ਨੀ॒ ਧ ਪ, ਮ ਰੇ ਨ਼ੀ ਸ। |
| ਮੁੱਖ ਅੰਗ | - | ਰੇ॒ ਗ ਮ॑ ਪ, ਧ ਮ ਰੇ, ਸ। |
| ਵਾਦੀ | - | ਪੰਚਮ |
| ਸੰਵਾਦੀ | - | ਸ਼ੜਜ |
| ਜਾਤੀ | - | ਸੰਪੂਰਨ-ਸ਼ਾੜਵ |
| ਸਮਾਂ | - | ਰਾਤ ਦਾ ਪਹਿਲਾ ਪਹਿਰ |

ਸੁਰ ਵਿਸਥਾਰ-

੧. ਸ, ਸ ਰੇ॒ ਸ ਨ਼ੀ ਸ, ਸ ਰੇ॒ ਗ ਗ ਰੇ॒ ਸ ਨ਼ੀ, ਸ, ਸ ਨ਼ੀ॒ ਧ਼ ਪ਼, ਮ਼॑ ਧ਼॒ ਨ਼ੀ ਸ, ਧ਼॒ ਨ਼ੀ ਸ ਨ਼ੀ, ਸ, ਰੇ॒ ਸ, ਸ ਰੇ॒ ਗ ਰੇ॒ ਸ।

੨. ਸ, ਰੇ॒ ਗ ਰੇ॒ ਸ, ਨ਼ੀ ਸ, ਰੇ॒ ਗ ਮ॑ ਪ, ਮ॑ ਧ॒ ਪ, ਮ॑ ਧ॒ ਨੀ, ਮ॑ ਧ॒ ਨੀ ਸੰ, ਨੀ ਸੰ ਰੇਂ॒ ਸੰ ਨੀ॒ ਧ ਪ, ਮ॑ ਧ॒ ਨੀ ਸੰ, ਰੇਂ॒ ਗਂ ਰੇਂ॒ ਸੰ ਨੀ, ਸੰ, ਸੰ ਨੀ॒ ਧ ਪ, ਮ॑ ਧ॒ ਨੀ ਸੰ ਨੀ॒ ਧ ਪ, ਨੀ॒ ਧ ਪ ਮ ਰੇ, ਮ ਰੇ ਸ ਨ਼ੀ, ਸ।

੩. ਪ, ਮ॑ ਧ॒ ਪ, ਮ॑ ਧ॒ ਨੀ, ਨੀ ਸੰ, ਰੇਂ॒ ਸੰ ਰੇਂ॒ ਗਂ ਰੇਂ॒ ਸੰ, ਰੇਂ॒ ਗਂ ਮਂ॑ ਪਂ, ਪਂ ਮਂ ਰੇਂ, ਨੀ ਸੰ, ਸੰ, ਰੇਂ ਨੀ॒ ਧ ਪ, ਮ॑ ਧ॒ ਨੀ ਸੰ, ਰੇਂ ਸੰ ਨੀ॒ ਧ ਪ, ਨੀ॒ ਧ ਪ ਮ ਰੇ, ਨ਼ੀ ਸ, ਰੇ॒ ਗ ਰੇ॒ ਗ ਮ॑ ਪ, ਪ ਮ ਰੇ, ਨ਼ੀ ਸ।

## ਗਉੜੀ ਭੀ ਸੋਰਠਿ ਭੀ॥ (੩੩੧)

ਅਬ ਮੋ ਕਉ ਭਏ ਰਾਜਾ ਰਾਮ ਸਹਾਈ॥ ਜਨਮ ਮਰਨ ਕਟਿ ਪਰਮ ਗਤਿ ਪਾਈ॥੧॥ਰਹਾਉ॥ ਸਾਧੂ ਸੰਗਤਿ ਦੀਓ ਰਲਾਇ ॥ ਪੰਚ ਦੂਤ ਤੇ ਲੀਓ ਛਡਾਇ॥ ਅੰਮ੍ਰਿਤ ਨਾਮੁ ਜਪਉ ਜਪੁ ਰਸਨਾ॥ ਅਮੋਲ ਦਾਸੁ ਕਰਿ ਲੀਨੋ ਅਪਨਾ॥੧॥ ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ ਸਾਗਰ ਸੰਸਾਰ॥ ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੋਬਿੰਦੁ ਬਸੈ ਨਿਤਾ ਨਿਤ ਚੀਤ॥੨॥ ਮਾਇਆ ਤਪਤਿ ਬੁਝਿਆ ਅੰਗਿਆਰੁ॥ ਮਨਿ ਸੰਤੋਖੁ ਨਾਮੁ ਆਧਾਰੁ ॥ ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ॥ ਜਤ ਪੇਖਉ ਤਤ ਅੰਤਰਜਾਮੀ॥੩॥ ਅਪਨੀ ਭਗਤਿ ਆਪ ਹੀ ਦ੍ਰਿੜਾਈ ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ॥ ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ॥ ਕਬੀਰ ਕੋ ਸੁਆਮੀ ਗਰੀਬ ਨਿਵਾਜ ॥੪॥੪੦॥

# ਰਾਗੁ ਗਉੜੀ ਸੋਰਠਿ

**ਸਥਾਈ** — ਏਕ ਤਾਲ

| | | | | | | | | | | | |
|---|---|---|---|---|---|---|---|---|---|---|---|
| ਰੇ̣ | - | ਰੇ̣ | ਮੰ | - | ਮੰਮੰ | ਪ | ਪ | ਧ | ਪ | - | ਪ |
| ਅ | S | ਬ | ਮੋ | S | ਕਉ | ਭ | ਏ | S | ਰਾ | S | ਜਾ |
| ਪ | - | - | ਪ | - | ਧ | ਮ | - | - | ਰੇ | - | - |
| ਰਾ | S | S | ਮ | S | ਸ | ਹਾ | S | S | ਈ | S | S |
| ਮ | - | - | ਰੇ | - | ਨ਼ੀ | ਸ | - | - | ਸ | - | - |
| ਰਾ | S | S | ਮ | S | ਸ | ਹਾ | S | S | ਈ | S | S |
| ਪ | ਪ | ਪ | ਨੀ | ਨੀ | ਨੀ | ਸੰ | - | ਸੰ | - | ਪ | - |
| ਜ | ਨ | ਮ | ਮ | ਰ | ਨ | ਕਾ | S | ਟਿ | S | S | S |
| ਪ | ਪ | ਪ | ਧ | ਪ | ਪ | ਮ | - | - | ਰੇ | - | - |
| ਪ | ਰ | ਮ | ਗ | S | ਤਿ | ਪਾ | S | S | ਈ | S | S |
| ਮ | ਮ | ਰੇ | ਰੇ | ਨ਼ੀ | ਨ਼ੀ | ਸ | - | - | ਸ | - | - |
| ਪ | ਰ | ਮ | ਗ | S | ਤਿ | ਪਾ | S | S | ਈ | S | S |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਪ | - | - | ਪ | - | - | ਨੀ | - | ਸੰ | - | ਸੰ | - |
| ਸਾ | S | S | ਧੂ | S | S | ਸੰ | S | ਗ | S | ਤਿ | S |
| ਰੇ̣ਂ | - | ਰੇ̣ਂ | - | - | ਰੇ̣ਂ | ਗੰਰੇ̣ਂ | ਸੰ | - | ਸੰ | - | - |
| ਦੀ | S | ੳ | S | S | ਰ | ਲਾS | S | S | ਇ | S | S |
| ਨੀ | - | ਸੰ | - | ਸੰ | - | ਸੰ | ਰੇਂ | ਨ਼ੀ | ਧਪ | ਧ | ਪ |
| ਪੰ | S | S | S | ਚ | S | ਦੂ | S | ਤ | SS | ਤੇ | S |
| ਪ | - | ਪ | - | - | ਧ | ਮ | - | ਮ | ਰੇ | ਰੇ | - |
| ਲੀ | S | ਓ | S | S | ਛ | ਡਾ | S | S | S | ਇ | S |
| X | | 0 | | 2 | | 0 | | 3 | | 4 | |

ਨੋਟ: 1. ਅੰਤਰੇ ਦਾ ਬਾਕੀ ਹਿੱਸਾ ਭਾਵ 'ਅੰਮ੍ਰਿਤ ਨਾਮੁ ਜਪਉ.....' ਉਪਰੋਕਤ ਅਨੁਸਾਰ ਗਾਉ ਅਤੇ ਅੰਤ ਵਿੱਚ 'ਲੀਨੋ ਆਪਨਾ' ਸ਼ਬਦਾਂ ਨੂੰ 'ਪਰਮ ਗਤ ਪਾਈਂ' ਦੇ ਸੁਰਾਂ ਤੇ ਭੀ ਗਾਉ ਜੀ।
2. ਬਾਕੀ ਅੰਤਰੇ ਭੀ ਇਸੀ ਪ੍ਰਕਾਰ ਗਾਉ ਜੀ।

ਕੀਰਤਨਕਾਰ ਭਾ. ਅਵਤਾਰ ਸਿੰਘ, ਗੁਰਚਰਨ ਸਿੰਘ ਦਿੱਲੀ

# ਰਾਗੁ ਆਸਾ ਕਾਫੀ

| | | |
|---|---|---|
| ਸਵਰ | - | ਅਵਰੋਹ ਵਿੱਚ ਗੰਧਾਰ, ਨਿਸ਼ਾਦ ਕੋਮਲ, ਬਾਕੀ ਸੁਰ ਸ਼ੁੱਧ |
| ਵਰਜਿਤ ਸੁਰ | - | ਆਰੋਹ ਵਿੱਚ ਗੰਧਾਰ ਤੇ ਨਿਸ਼ਾਦ |
| ਜਾਤੀ | - | ਔੜਵ-ਸੰਪੂਰਨ |
| ਵਾਦੀ | - | ਪੰਚਮ |
| ਸੰਵਾਦੀ | - | ਸ਼ੜਜ |
| ਸਮਾਂ | - | ਰਾਤ ਦਾ ਪਹਿਲਾ ਪਹਿਰ |
| ਆਰੋਹ | - | ਸ ਰੇ ਗੁ ਸ, ਰੇ ਮ ਪ ਧ, ਪ ਧ ਸੰ। |
| ਅਵਰੋਹ | - | ਸੰ, ਨੁੀ ਧ ਪ, ਧ ਮ ਗੁ - ਰੇ ਸ। |
| ਮੁੱਖ ਅੰਗ | - | ਧ ਨੁੀ ਪ ਧ ਸੰ ਨੁੀ ਧ ਪ, ਮ ਪ ਗੁ - ਰੇ ਸ। |

**ਸਥਾਈ** ਤਾਲ 13½ ਮਾਤਰਾ

| 1 | 2 | 3 | 4 | 5 | 6 | 7 | 8 | 9 | 10 | 11 | 12 | 13 | 13½ |
|---|---|---|---|---|---|---|---|---|---|---|---|---|---|
| | | | | | | | | -ਸ | ਰੇ | ਮ | ਪ | ਧਪ | ਧ |
| | | | | | | | | Sਮੈ | ਬੰ | ਦਾ | ਬੈ | SS | ਖ |
| ਸੰ | -ਰੇਂ | ਸੰਨੁੀ | ਧਪ | ਧਨੁੀ | ਧ-ਮਪ | ਗੁ | ਰੇਗੁ | ਸਰੇ | ਸ | ਨੁ਼ੀਧ਼ | ਧ਼ਧ਼ | ਧ਼ਸ | ਸ |
| ਰੀ | SS | ਦS | ਸਚੁ | ਸਾS | ਹਿSਥS | ਮੇ | ਰਾS | Sਜੀ | ਉ | SS | ਪਿੰਡ | ਸS | ਭ |
| ਰੇਮ | -ਪ | ਧ | ਧਪ | ਪਧ | ਮਪ | ਗੁ | ਰੇਗੁ | ਰੇਸ | ਮ | ਮਮ | ਪ | ਧਧ | ਧ |
| ਤਿਸ | Sਦਾ | S | SS | ਸਭੁ | ਕਿਛੁ | ਹੈ | ਤੇS | ਰਾS | ਮਾ | ਣੁਨਿ | ਮਾ | ਣੇS | S |
| ਸੰ | ਸੰਰੇਂ | ਸੰਨੁੀ | ਧ | ਧ | ਪਧ | ਮਮ | ਪ | ਪ | ਸੰਸੰ | ਸੰਰੇਂ | ਸੰਨੁੀ | ਧਪ | ਪ |
| ਤੂੰ | Sਧ | ਣੀS | S | ਤੇ | ਰਾS | ਭਰ | ਵਾ | ਸਾ | ਬਿਨੁ | ਸਾS | ਚੇS | ਅਨ | S |
| ਪਧ | ਮਮ | ਪ | ਧਸੰ | ਨੁੀਧ | ਮਪ | ਗੁ | ਰੇਗੁ | ਸ | | | | | |
| ਟੇ | Sਕ | ਹੈ | ਸੋS | ਜਾS | ਣਹੁ | ਕਾ | ਚਾS | S | | | | | |
| X | | | | 2 | | | | 0 | | | 3 | | |

ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | | | ਮ | ਮ | ਪਪ | ਧਨੀਪ- | ਧ |
| | | | | | | | | | ਤੇ | ਰਾ | ਹੁਕ | ਮSSS | ਅ |
| ਸੰ | ਸੰ | ਧਨੀਪਧ | ਰੇਂ | ਰੇਂਰੇਂ | ਸੰਗੁੰਰੇਂਗੁੰ | ਸੰ-ਸੰਰੇਂ | ਨੀਧ | ਸੰ | ਸੰਨੀ | ਧਧ | ਧਪ | ਧਮ | ਮ |
| ਪਾ | ਰ | ਹੈSSS | S | ਕੋਈ | ਅੰSSS | ਤSਨS | ਪਾS | ਏ | ਜਿਸ | ਗੁਰ | ਪੂS | ਰਾS | S |
| ਰੇਮ | ਪਧਸੰਨੀ | ਧ | ਪਧ | ਮਪ | ਗੁਗੁ | ਰੇਗੁ | ਰੇਸ | - | | | | | |
| ਭੇS | SSਟS | ਸੀ | ਸੋS | ਚਲੈ | Sਰ | ਜਾS | ਏS | S | | | | | |
| X | | | | 2 | | | | 0 | | | 3 | | |

ਅਸਥਾਈ ਸਾਢੇ ਅੱਠ ਮਾਤਰਾ ਤੋਂ ਅੰਤਰਾ ਦਸਵੀਂ ਮਾਤਰਾ ਤੋਂ ਸ਼ੁਰੂ ਕਰਨਾ।
ਇਹ ਰੀਤ ਅਸਾੜ ਹੋਣ ਕਰਕੇ 14ਵੀਂ ਮਾਤਰਾ ਨੂੰ ਅੱਧੀ ਮਾਤਰਾ ਸਮਝਿਆ ਜਾਵੇ।

## ਆਸਾ ਘਰੁ ੮ ਕਾਫੀ ਮਹਲਾ ੫
## ੧ੴ ਸਤਿਗੁਰ ਪ੍ਰਸਾਦਿ॥ (੩੯੬)

ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥ ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥੧॥ ਰਹਾਉ ॥ ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ॥ ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥੨॥ ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥ ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥੩॥ ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ॥ ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥੪॥੧॥੧੦੩॥

ਕੀਰਤਨਕਾਰ ਪ੍ਰੋ. ਇਕਬਾਲ ਸਿੰਘ ਜਮਾਲਪੁਰ

# ਰਾਗੁ ਆਸਾਵਰੀ

| | | |
|---|---|---|
| ਸਵਰ | - | ਗੰਧਾਰ, ਧੈਵਤ, ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ |
| ਵਰਜਿਤ ਸੁਰ | - | ਆਰੋਹ ਵਿੱਚ ਗੰਧਾਰ ਤੇ ਨਿਸ਼ਾਦ |
| ਥਾਟ | - | ਆਸਾਵਰੀ |
| ਜਾਤੀ | - | ਔੜਵ-ਸੰਪੂਰਨ |
| ਵਾਦੀ | - | ਧੈਵਤ |
| ਸੰਵਾਦੀ | - | ਗੰਧਾਰ |
| ਸਮਾਂ | - | ਦਿਨ ਦਾ ਦੂਸਰਾ ਪਹਿਰ |
| ਆਰੋਹ | - | ਸ ਰੇ ਮ ਪ, ਧੁ, ਸੰ। |
| ਅਵਰੋਹ | - | ਸੰ, ਨੀ ਧੁ, ਪ, ਮ ਗੁ ਰੇ ਸ। |
| ਮੁੱਖ ਅੰਗ | - | ਰੇ ਮ ਪ, ਮ ਪ ਧੁ, ਮ ਪ ਗੁ, ਰੇ ਸ। |

**ਸਥਾਈ** ਤੀਨ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | | ਪਧੁ | ਮ | ਪ | - | ਸੰ |
| | | | | | | | | | | | ਮਾS | ਈ | ਮੋ | S | ਰੋ |
| ਧੁ | - | ਪ | ਪ | ਧੁ | ਮ | ਪਧੁ | ਮਪ | ਗੁ | - | ਰੇਸ | ਪਧੁ | ਮ | ਪਸੰ | ਧੁਸੰ | ਸੰ |
| ਪ੍ਰੀ | S | ਤ | ਮੁ | ਰਾ | S | ਮੁS | ਬS | ਤਾ | S | ਵਹੁ | ਮਾS | ਈ | ਮੋS | SS | ਰੋ |
| ਧੁ | - | ਪ | ਪ | ਧੁ | ਮ | ਪਧੁ | ਮਪ | ਗੁ | - | ਰੇ- | ਸ | ਰੇ | - | ਸ | ਸ- |
| ਪ੍ਰੀ | S | ਤ | ਮੁ | ਰਾ | S | ਮੁS | ਬS | ਤਾ | S | ਵਹੁ | ਰੀ | ਮਾ | S | ਈ | ਹਉ |
| ਗੁ | ਗੁ | ਰੇ | ਸ | ਰੇ | ਰੇ | ਸ | ਸ | ਰੇ | ਰੇ | ਮ | ਮ | ਪ- | - | ਪ | ਪ |
| ਹ | ਰਿ | ਬਿ | ਨੁ | ਖਿ | ਨੁ | ਪ | ਲੁ | ਰ | ਹਿ | ਨ | ਸ | ਕਉ | S | ਜੈ | ਸੇ |
| ਧੁ | ਮ | ਪ | ਧੁ | ਸੰਰੇਂ | ਗੁੰ | ਰੇਂ | ਸੰ | ਨੁਸੰ | ਰੇਂਸੰ | ਧੁਪ | | | | | |
| ਕ | ਰ | ਹ | ਲੁ | ਬੇS | S | ਲਿ | ਰੀ | ਝਾS | SS | ਈS | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | | | ਪਪ | ਪ | ਮ | ਮ | ਪ | - |
| | | | | | | | | | | ਹਮ | ਰਾ | ਮ | ਨੁ | ਬੈ | ऽ |
| ਧੁ | - | ਪ | ਧੁ | ਸੰ | ਸੰ | ਰੇਂ | ਨੁੀਨੁੀ | ਸੰ | - | ਸੰ | ਸੰ | ਧੁ | ਧੁ | ਸੰ | ਰੇਂ |
| ਰਾ | ऽ | ਗ | ਬਿ | ਰ | ਕ | ਤੁ | ਭਇ | ਓ | ऽ | ਹ | ਰਿ | ਦ | ਰ | ਸ | ਨ |
| ਸੰਰੇਂ | ਗੁੰ | ਰੇਂ | ਸੰ | ਨੁੀ | ਸੰ | ਨੁੀਸੰ | ਰੇਂਸੰ | ਧੁ | ਪ | ਪ | ਪ | ਧੁ | ਮ | ਪ | ਪ |
| ਮੀਤऽ | ऽ | ਤ | ਕੈ | ਤਾ | ऽ | ऽऽ | ऽऽ | ਈ | ऽ | ਜੈ | ਸੇ | ਅ | ਲਿ | ਕ | ਮ |
| ਮਪ | ਧੁਸੰ | ਧੁ | ਪ | ਧੁ | ਮ | ਪਧੁ | ਮਪ | ਗੁ | - | ਰੇ | ਸ | ਸ | - | ਗੁੰ | - |
| ਲਾऽ | ऽऽ | ਬਿ | ਨੁ | ਰ | ਹਿ | ਨऽ | ਸऽ | ਕੈ | ऽ | ਤੈ | ਸੇ | ਮੋ | ऽ | ਹਿ | ऽ |
| ਰੇਂ | ਰੇਂ | ਸੰ | ਸੰ | ਰੇਂਸੰ | ਨੁੀਸੰ | ਰੇਂਰੇਂ | ਸੰਨੁੀ | ਧੁਪ | ਮਗੁ | ਰੇਸ | | | | | |
| ਹ | ਰਿ | ਬਿ | ਨੁ | ਰऽ | ਹऽ | ਨੁऽ | ਨऽ | ਜਾऽ | ऽऽ | ਈऽ | | | | | |
| X | | | | 2 | | | | 0 | | | | 3 | | | |

## ਆਸਾਵਰੀ ਮਹਲਾ ੪॥ (੩੬੯-੩੭੦)

ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ॥੧॥ਰਹਾਉ॥ ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ॥ ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥੧॥ ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ॥ ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥

ਕੀਰਤਨਕਾਰ ਡਾ. ਨਿਵੇਦਿਤਾ ਸਿੰਘ ਪਟਿਆਲਾ

# ਰਾਗੁ ਆਸਾਵਰੀ ਸੁਧੰਗ

| | | |
|---|---|---|
| ਸਵਰ | - | ਰਿਸ਼ਭ, ਗੰਧਾਰ, ਧੈਵਤ, ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ |
| ਵਰਜਿਤ ਸੁਰ | - | ਆਰੋਹ ਵਿੱਚ ਗੰਧਾਰ ਤੇ ਨਿਸ਼ਾਦ |
| ਥਾਟ | - | ਆਸਾਵਰੀ |
| ਜਾਤੀ | - | ਔੜਵ-ਸੰਪੂਰਨ |
| ਵਾਦੀ | - | ਧੈਵਤ |
| ਸੰਵਾਦੀ | - | ਗੰਧਾਰ |
| ਸਮਾਂ | - | ਦਿਨ ਦਾ ਦੂਸਰਾ ਪਹਿਰ |
| ਆਰੋਹ | - | ਸ ਰੇ ਮ ਪ, ਧੁ, ਸਂ। |
| ਅਵਰੋਹ | - | ਸਂ, ਨੀ ਧੁ, ਪ ਮ, ਪ ਧੁ ਮ ਪ ਗੁ ਰੇ ਸ। |
| ਮੁੱਖ ਅੰਗ | - | ਰੇ ਮ ਪ ਧੁ ਮ ਪ, ਗੁ ਰੇ ਸ। |

**ਸਥਾਈ** — ਤੀਨ ਤਾਲ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਸਸ | ਮਮ | ਮਮ | ਮਮ | ਪ | ਪ | ਮ | ਪ |
| | | | | | | | | ਹਉ | ਅਨਿ | ਦਿਨ | ਹਰਿ | ਨਾ | ऽ | ਮੁ | ऽ |
| ਧੁ | ਧੁ | ਮਮ | ਪ | ਗੁ | ਰੇ | ਸ | - | - | ਸਰੇ | ਨੀ | ਧੁ | ਸ | ਸਸ | ਰੇ | ਮ |
| ਕੀ | ਰ | ਤਨੁ | ਕ | ਰ | ਉ | ऽ | ऽ | ऽ | ਸਤਿ | ਗੁ | ਰਿ | ਮੋ | ਕਉ | ਹ | ਰਿ |
| ਮ | ਮ | ਮ | ਪ | ਗੁ | ਰੇ | ਸ | - | ਸਂਸਂ | ਸਂਰੇਂ | ਨੀ | ਧੁ | ਮ | ਮ | ਪ | ਪ |
| ਨਾ | ऽ | ਮ | ਬ | ਤਾ | ਇ | ਆ | ऽ | ਹਉ | ਹਰਿ | ਬਿ | ਨੁ | ਖਿ | ਨੁ | ਪ | ਲੁ |
| ਧੁ | ਧੁ | ਮ | ਪ | ਗੁ | ਰੇ | ਸ | - | | | | | | | | |
| ਰ | ਹਿ | ਨ | ਸ | ਕ | ਉ | ऽ | ऽ | | | | | | | | |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | - | ਮ | ਮ | ਮ | ਪ | ਪ | ਧੁ | ਧੁ |
| | | | | | | | | ऽ | ਹ | ਮ | ਰੈ | ਸੁ | ऽ | ਵ | ਣ |
| ਸਂਸਂ | ਸਂਸਂ | ਸਂ | ਸਂ | ਰੇਂ | ਸਂ | ਸਂ | ਸਂ | ਸਂਸਂ | ਸਂਰੇਂ | ਨੀ | ਧੁ | ਮ | ਮ | ਪ | ਪ |
| ਸਿਮ | ਰਨ | ਹ | ਰਿ | ਕੀ | ਰ | ਤ | ਨੁ | ਹਉ | ਹਰਿ | ਬਿ | ਨੁ | ਰ | ਹਿ | ਨ | ਸ |
| ਧੁ | ਧੁ | ਮ | ਪ | ਗੁ | ਰੇ | ਸ | ਸਸ | | | | | | | | |
| ਕ | ਉ | ਹ | ਉ | ਇ | ਕੁ | ਖਿ | ਨੁऽ | | | | | | | | |
| X | | | | 2 | | | | 0 | | | | 3 | | | |

ਇਸ ਰੀਤ ਨੂੰ ਬਾਅਦ ਵਿੱਚ ਏਕ ਤਾਲ ਵਿੱਚ ਗਾਇਨ ਕੀਤਾ ਹੈ।

**ਸਥਾਈ**

ਏਕ ਤਾਲ

| | | | | | | | | | | | |
|---|---|---|---|---|---|---|---|---|---|---|---|
| ਸਸ | ਮਮ | ਮਮ | ਪਪ | ਮ | ਪ | ਧੁਧੁ | ਮਮ | ਪ | ਗੁ | ਰੇ | ਸ |
| ਹਉ | ਅਨ | ਦਿਨ | ਹਰਿ | ਨਾ | ਮੁ | ਕੀਰ | ਤਨੁ | ਕ | ਰ | ਉ | ऽ |
| ਸਰੇ | ਨੁੀ- | ਧੁ | ਸ | ਸਸ | ਰੇਰੇ | ਮ | ਮ | ਪ | ਗੁ | ਰੇ | ਸ |
| ਸਤਿ | ਗੁऽ | ਰੁ | ਮੋ | ਕਉ | ਹਰਿ | ਨਾ | ਮੁ | ਬ | ਤਾ | ਇ | ਆ |
| ਰੇਂਰੇਂ | ਨੁੀਨੁੀ | ਧੁ | ਮ | ਮਮ | ਪਪ | ਪਪ | ਧੁ | ਮਪ | ਗੁਗੁ | ਰੇ | ਸ |
| ਹਉ | ਹਰਿ | ਬਿ | ਨੁ | ਖਿਨੁ | ਪਲ | ਰਹਿ | ਨ | ਸऽ | ਕਉ | ऽ | ऽ |
| X | | 0 | | 2 | | 0 | | 3 | | 4 | |

**ਅੰਤਰਾ**

| | | | | | | | | | | | |
|---|---|---|---|---|---|---|---|---|---|---|---|
| ਮ | ਮ | ਮ | ਪ | ਧੁ | ਧੁ | ਸੰਸੰ | ਸੰਸੰ | ਸੰਸੰ | ਰੇਂਰੇਂ | ਸੰਸੰ | ਸੰ |
| ਹ | ਮ | ਰੈ | ਸ੍ਰ | ਵ | ਣੁ | ਸਿਮ | ਰਨੁ | ਹਰਿ | ਕੀਰ | ਤਨੁ | ऽ |
| ਰੇਂਰੇਂ | ਨੁੀਨੁੀ | ਧੁਧੁ | ਮ | ਮ | ਪ | ਪਪ | ਧੁ | ਮਪ | ਗੁਗੁ | ਰੇ | ਸ |
| ਹਉ | ਹਰਿ | ਬਿਨ | ਰ | ਹਿ | ਨ | ਸਕ | ਉ | ਹਉ | ਇਕ | ਖਿ | ਨੁ |
| X | | 0 | | 2 | | 0 | | 3 | | 4 | |

## ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ (੩੬੯)
## ੧ਓ ਸਤਿਗੁਰ ਪ੍ਰਸਾਦਿ॥

**ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ॥ ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ॥੧॥ਰਹਾਉ॥ ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ॥ ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ॥੧॥ ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ॥ ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ ਨਾਨਕ ਸਿਮਰਤ ਹਰਿ ਹਰਿ ਭਗਵਾਨ॥੨॥੧੪॥੬੬॥**

ਕੀਰਤਨਕਾਰ ਭਾਈ ਮਨਜੀਤ ਸਿੰਘ, ਅੰਮ੍ਰਿਤਸਰ

# ਰਾਗੁ ਦੇਵਗੰਧਾਰ

ਸਵਰ - ਦੋਵੇਂ ਗੰਧਾਰ, ਧੈਵਤ, ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ
ਵਰਜਿਤ ਸੁਰ - ਆਰੋਹ ਵਿੱਚ ਗੰਧਾਰ
ਥਾਟ - ਆਸਾਵਰੀ
ਜਾਤੀ - ਸ਼ਾੜਵ-ਸੰਪੂਰਨ
ਵਾਦੀ - ਧੈਵਤ
ਸੰਵਾਦੀ - ਗੰਧਾਰ
ਸਮਾਂ - ਦਿਨ ਦਾ ਦੂਸਰਾ ਪਹਿਰ
ਆਰੋਹ - ਸ, ਰੇ ਮ ਪ ਧੁ, ਮ, ਪ ਧੁ ਨੁੀ ਸੰ।
ਅਵਰੋਹ - ਸੰ ਨੁੀ ਧੁ, ਪ ਮ ਮਗੁ ਰੇ ਸ, ਰੇ ਨ਼ੀ ਸ ਰੇ ਗ ਗ ਮ ਪ ਮਗੁ ਰੇ ਸ।
ਮੁੱਖ ਅੰਗ - ਨੁੀ ਧੁ ਪ, ਮ ਪ ਪਗੁ ਰੇ ਸ, ਰੇ ਨ਼ੀ ਸ ਰੇ ਗ ਮ।

ਤੀਨ ਤਾਲ

**ਸਥਾਈ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸੰਰੇਂ | ਗੁੰ | ਰੇਂ | ਸੰ | ਧੁ | ਧੁ | ਨੁੀ | ਨੁੀ | ਸੰ | ਸੰ | ਸੰ | ਸੰ | ਰੇਂ | ਨੁੀ | ਸੰ | ਸੰ |
| ਅS | ਪੁ | ਨੇ | S | ਹ | ਰਿ | ਪ | ਹਿ | ਬਿ | ਨ | ਤੀ | S | ਕ | ਹੀ | ਐ | S |
| ਸੰ | ਸੰ | ਸੰ | ਰੇਂ | ਸੰਨੁੀ | ਸੰ | ਧੁ | ਪ | ਗੁ | ਗੁ | ਰੇ | ਸ | ਰੇ | ਰੇ | ਸ | ਸ |
| ਚਾ | S | ਰ | ਪ | ਦਾS | S | ਰ | ਥ | ਅ | ਨ | ਦ | ਮੰ | ਗ | ਲ | ਨਿ | ਧਿ |
| ਰੇ | ਨ਼ੀ | ਸ | ਰੇ | ਗ | ਗ | ਮ | ਮ | ਪ | ਪ | ਧੁ | ਧੁ | ਨੁੀ | ਨੁੀ | ਸੰ | ਸੰ |
| ਸੂ | S | ਖ | ਸ | ਹ | ਜ | ਸਿ | ਧਿ | ਲ | S | ਹੀ | S | ਐ | S | S | S |
| X | | | | 2 | | | | 0 | | | | 3 | | | |

**ਅੰਤਰਾ**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮ | ਮ | ਪ | ਪ | ਧੁ | ਧੁ | ਨੁੀ | ਨੁੀ | ਸੰ | ਸੰ | ਸੰ | ਸੰ | ਰੇਂ | ਨੁੀ | ਸੰ | ਸੰ |
| ਮਾ | S | ਨੁ | ਤਿ | ਆ | ਗਿ | ਹ | ਰਿ | ਚ | ਰ | ਨੀ | S | ਲਾ | S | ਗ | ਉ |
| ਰੇਂ | ਰੇਂ | ਰੇਂ | ਰੇਂ | ਸੰਰੇਂ | ਗੁੰ | ਰੇਂ | ਸੰ | ਰੇਂ | ਨੁੀ | ਸੰ | ਸੰ | ਧੁ | ਧੁ | ਪ | ਪ |
| ਤਿ | ਸੁ | ਪ੍ਰ | ਭ | ਅੰS | S | ਚ | ਲੁ | ਗ | ਹੀ | S | S | ਐ | S | S | S |
| ਸੰ | ਸੰ | ਸੰ | ਰੇਂ | ਸੰਨੁੀ | ਸੰ | ਧੁ | ਪ | ਗੁ | ਗੁ | ਰੇ | ਸ | ਰੇ | ਰੇ | ਸ | ਸ |
| ਆ | S | ਚ | ਨ | ਲਾS | S | ਗੈ | S | ਅ | ਗ | ਨਿ | ਸਾ | ਗ | ਰ | ਤੇ | S |
| ਰੇ | ਨ਼ੀ | ਸ | ਰੇ | ਗ | ਗ | ਮ | ਮ | ਪ | ਪ | ਧੁ | ਧੁ | ਨੁੀ | ਨੁੀ | ਸੰ | ਸੰ |
| ਸ | ਰ | ਨਿ | ਸੁ | ਆ | ਮੀ | ਕੀ | S | ਅ | ਹੀ | S | S | ਐ | S | S | S |
| X | | | | 2 | | | | 0 | | | | 3 | | | |

## ਦੇਵਗੰਧਾਰੀ ਮਹਲਾ ੫॥ (੫੩੧)

ਅਪੁਨੇ ਹਰਿ ਪਹਿ ਬਿਨਤੀ ਕਹੀਐ॥ ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ॥੧॥ਰਹਾਉ॥ ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ॥ ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ॥੧॥ ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ॥ ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ॥੨॥੧੭॥

ਕੀਰਤਨਕਾਰ ਪ੍ਰੋ. ਪਰਮਜੋਤ ਸਿੰਘ

